# ਹਰਿ ਮੰਦਰੁ ਹਰਿ ਸਾਜਿਆ



ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'
ਦੇ ਚੋਣਵੇਂ ਲੈਕਚਰ

ੴ ਸਤਿਗੁਰ ਪ੍ਰਸਾਦਿ॥




# ਹਰਿ ਮੰਦਰੁ ਹਰਿ ਸਾਜਿਆ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-81-7601-916-X

ਪਹਿਲੀ ਐਡੀਸ਼ਨ — ਜੂਨ 2008

ਭੇਟਾ : 80-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com
csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਅੱਠ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਹਰਿ ਮੰਦਰੁ ਹਰਿ ਸਾਜਿਆ, ਗੁਰ ਬਿਨੁ ਗਿਆਨੁ ਨ ਹੋਵਈ, ਮਨਿ ਤਨਿ ਤੇਰੀ ਟੇਕ ਹੈ ਪਿਆਰੇ, ਦਲਿ ਭੰਜਨ ਗੁਰੁ ਸੂਰਮਾ, ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ, ਅਰਦਾਸ, ਜਿਨ੍ਹਾ ਸਤਿਗੁਰੁ ਪੁਰਖੁ ਨ ਸੇਵਿਓ ਆਦਿ ਦਰਜ ਹਨ।

ਤਰਲੋਚਨ ਸਿੰਘ
ਸਿੰਘ ਸਾਹਿਬ
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਸੱਤ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਹਰਿ ਮੰਦਰੁ ਹਰਿ ਸਾਜਿਆ'*। ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਹਰਿ ਮੰਦਰੁ ਇਕ ਪ੍ਰਭੂ ਦਾ ਟਿਕਾਣਾ ਹੈ। ਉਸ ਪਰੀਪੂਰਨ ਪ੍ਰਭੂ ਨੇ ਇਸ ਇਸ ਸਰੀਰ ਰੂਪੀ ਮੰਦਰ ਨੂੰ ਆਪ ਹੀ ਸਾਜਿਆ ਹੈ ਤੇ ਕਿ ਇਸਨੂੰ ਸਾਜਨ ਤੋਂ ਬਾਅਦ ਸਾਜਨ ਵਾਲਾ ਇਸ ਤੋਂ ਵੱਖ ਨਹੀਂ ਹੋਇਆ। ਪ੍ਰਮਾਤਮਾ ਨੇ ਇਹ ਸਰੀਰ ਬਣਾਇਆ ਤੇ ਇਸਦੇ ਘਰ ਨੂੰ ਬਣਾ ਕੇ ਉਹ ਆਪ ਵੀ ਇਸਦੇ ਨਾਲ ਹੀ ਰਹਿੰਦਾ ਹੈ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਗੁਰ ਬਿਨੁ ਗਿਆਨੁ ਨ ਹੋਵਈ, ਮਨਿ ਤਨਿ ਤੇਰੀ ਟੇਕ ਹੈ ਪਿਆਰੇ, ਦਲਿ ਭੰਜਨ ਗੁਰੁ ਸੂਰਮਾ, ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ, ਅਰਦਾਸ, ਜਿਨ੍ਹਾ ਸਤਿਗੁਰੁ ਪੁਰਖੁ ਨ ਸੇਵਿਓ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫ਼ਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

☞ *ਗਿਆਨੀ ਜੀ ਦੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ

# ਤਤਕਰਾ



☆☆☆

# ਹਰਿ ਮੰਦਰੁ ਹਰਿ ਸਾਜਿਆ

ਸਲੋਕ ਮਹਲਾ ੩

*ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥*
*ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ॥*
*ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ॥*
*ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥*
*ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ॥ ੪੮॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਨੂੰ ਪ੍ਰਾਰੰਭ ਕਰਦਿਆਂ ਕਿਹਾ ਹੈ-

*ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥*

ਹਰਿ ਮੰਦਰੁ ਦਾ ਅਰਥ ਹੈ ਪ੍ਰਭੂ ਦਾ ਟਿਕਾਣਾ। ਉਸ ਪਰੀਪੂਰਨ ਪ੍ਰਭੂ ਨੇ ਇਸ ਸਰੀਰ ਮੰਦਰ ਨੂੰ ਆਪ ਹੀ ਸਾਜਿਆ ਹੈ ਤੇ ਇਕ ਰਹਿਮਤ ਕੀਤੀ ਕਿ ਇਸਨੂੰ ਸਾਜਨ ਤੋਂ ਬਾਅਦ ਸਾਜਨ ਵਾਲਾ ਇਸ ਤੋਂ ਵੱਖ ਨਹੀਂ ਹੋਇਆ। ਪ੍ਰਮਾਤਮਾ ਨੇ ਇਹ ਸਰੀਰ ਬਣਾਇਆ ਤੇ ਇਸਦੇ ਘਰ ਨੂੰ ਬਣਾ ਕੇ ਉਹ ਆਪ ਵੀ ਇਸਦੇ ਨਾਲ ਹੀ ਰਹਿੰਦਾ ਹੈ। ਘੁਮਿਆਰ ਮਿੱਟੀ ਦੇ ਬਰਤਨ ਬਣਾਉਂਦਾ ਹੈ। ਮਿੱਟੀ ਦੇ ਬਰਤਨ ਬਣਾਉਣ ਵਾਲਾ ਮਿੱਟੀ ਦੇ ਬਰਤਨ ਦੇ ਨਾਲ ਹੈ, ਪਰ ਜਦੋਂ ਉਹ ਭਾਂਡਾ ਤਿਆਰ ਹੋ ਗਿਆ, ਕੋਈ ਖ਼ਰੀਦ ਕੇ ਲੈ ਗਿਆ ਤਾਂ ਅੱਜ ਤੱਕ ਭਾਂਡੇ ਬਣਾਉਣ ਵਾਲਾ ਭਾਂਡਿਆਂ ਦੇ ਨਾਲ ਨਹੀਂ ਜਾਂਦਾ। ਕਰਤਾ ਕਿਤੇ ਹੈ ਤੇ ਕਿਰਤ ਕਿਸੇ ਜਗ੍ਹਾ 'ਤੇ ਚਲੀ ਗਈ।

ਪ੍ਰਮਾਤਮਾ ਇਕ ਅਜਿਹਾ ਕਰਤਾ ਹੈ, ਜਿਹੜਾ ਆਪ ਕਿਰਤ ਕਰਦਾ ਹੈ, ਪਰ ਕਿਰਤ ਕਰਨ ਤੋਂ ਬਾਅਦ ਕਦੀ ਵੀ ਕਰਤਾ ਵਾਹਿਗੁਰੂ ਆਪਣੀ ਕਿਰਤ ਤੋਂ ਦੂਰ ਨਹੀਂ ਹੋਇਆ। ਇਸੇ ਕਰਕੇ ਹਜ਼ੂਰ ਨੇ ਕਿਹਾ ਹੈ ਕਿ ਜਿਹੜੀ ਕਿਰਤ ਕਰਦਾ ਹੈ, ਉਸ ਕਿਰਤ ਵਿਚ ਆਪ

ਸਮਾ ਗਿਆ। ਰੋਜ਼ ਅਸੀਂ ਬਚਨ ਪੜ੍ਹਦੇ ਹਾਂ ਕਿ

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*

*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਆਸਾ ਦੀ ਵਾਰ)

ਆਪਣੇ ਆਪ ਉਸਨੇ ਸਿਰਜਿਆ, ਆਪਣੇ ਆਪ ਉਸਨੇ ਮਾਇਆ ਬਣਾਇਆ, ਸਾਰੀ ਖੇਡ ਰਚਾ ਕੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਆਪਣਾ ਟਿਕਾਣਾ ਵਿਚ ਬਣਾ ਲਿਆ ਤੇ ਟਿਕਾਣਾ ਬਣਾ ਕੇ ਆਪਣੇ ਪੈਦਾ ਕੀਤੇ ਹੋਏ ਜੀਵਾਂ ਨੂੰ ਬੜੇ ਚਾਅ ਦੇ ਨਾਲ ਦੇਖਦਾ ਪਿਆ ਹੈ। ਮਨੁੱਖ ਨੇ ਬੜੀ ਖੋਜ ਕੀਤੀ, ਯਤਨ ਕੀਤਾ ਉਸਨੂੰ ਲੱਭਣ ਦਾ, ਪਰ ਇਸਦੀ ਖੋਜ ਦਾ ਮਾਰਗ ਇਸਦੇ ਬਿਲਕੁਲ ਵਿਪਰੀਤ ਸੀ।

ਆਦਿ ਕਾਲ ਤੋਂ ਆਦਮੀ ਸੰਸਾਰ ਨੂੰ, ਪਰਿਵਾਰ ਨੂੰ ਛੱਡ ਕੇ ਜੰਗਲ ਵਿਚ ਘੁੰਮਦਾ ਰਿਹਾ। ਕੋਈ ਤੀਰਥ ਰਟਨ ਕਰਦਾ ਪਿਆ ਹੈ। ਕਿਸੇ ਬੰਦੇ ਨੇ ਬਾਹਰ ਦੇ ਕਰਮ ਕਾਂਡ ਕੀਤੇ ਉਸ ਪ੍ਰਮਾਤਮਾ ਨੂੰ ਪਾਉਣ ਲਈ; ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ, ਜਿਹੜੇ ਰੱਬੀ ਪਿਆਰ ਭਗਤੀ ਵਿਚ ਗੜੂੰਦ ਹਨ, ਉਹਨਾਂ ਨੇ ਇਕੋ ਗੱਲ ਕਹੀ ਹੈ ਕਿ ਅਸਲ ਵਿਚ ਤੂੰ ਆਪਣੇ ਤਨ ਘਰ ਵਿਚ ਝਾਤੀ ਮਾਰ। ਉਹ ਵਾਹਿਗੁਰੂ ਤੇਰੇ ਸਰੀਰ ਘਰ ਵਿਚ ਬਿਰਾਜਮਾਨ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਕ ਅੰਮ੍ਰਿਤ ਬਚਨ ਆਉਂਦਾ ਹੈ-

*ਜਿਸੁ ਜਲ ਨਿਧਿ ਕਾਰਣਿ ਤੁਮ ਜਗ ਆਏ*

ਜਲ ਨਿਧ ਦਾ ਅਰਥ ਹੈ ਅੰਮ੍ਰਿਤ ਦਾ ਖ਼ਜ਼ਾਨਾ। ਜਿਸ ਨਾਮ ਅੰਮ੍ਰਿਤ ਦੇ ਖ਼ਜ਼ਾਨੇ ਲਈ ਤੂੰ ਸੰਸਾਰ 'ਤੇ ਆਇਆ ਹੈਂ।

*ਸੋ ਅੰਮ੍ਰਿਤੁ ਗੁਰ ਪਾਹੀ ਜੀਉ॥*

*ਛੋਡਹੁ ਵੇਸੁ ਭੇਖ ਚਤੁਰਾਈ*

ਬਾਹਰ ਦੇ ਪਾਖੰਡ ਵਾਲੇ ਵੇਸ ਛੱਡ ਦੇ। ਲੋਕਾਂ ਨੂੰ ਪ੍ਰਭਾਵਿਤ ਕਰਨ ਵਾਲੇ ਭੇਖ ਛੱਡ ਦੇ। ਮਨ ਦੀਆਂ ਚਤੁਰਾਈਆਂ ਛੱਡ ਦੇ। ਪ੍ਰਮਾਤਮਾ ਤੇਰੇ ਤੋਂ ਵੱਖ ਨਹੀਂ।

*ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥*

*ਮਨ ਰੇ ਥਿਰੁ ਰਹੁ*

ਹੇ ਮੇਰੇ ਮਨਾ! ਤੂੰ ਭਟਕਣਾ ਛੱਡ ਕੇ ਟਿੱਕ ਜਾ।

*ਮਤੁ ਕਤ ਜਾਹੀ ਜੀਉ॥*

*ਬਾਹਰਿ ਢੂਡਤ ਬਹੁਤੁ ਦੁਖੁ ਪਾਵਹਿ*

ਜੇ ਬਾਹਰ ਲੱਭਣ ਤੁਰ ਪਿਆ ਤਾਂ ਜ਼ਿੰਦਗੀ ਵਿਚ ਦੁੱਖ ਪਾਵੇਂਗਾ।

## ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥

(ਅੰਗ ੫੯੮)

ਜਿਸ ਅੰਮ੍ਰਿਤ ਖ਼ਜ਼ਾਨੇ ਨੂੰ, ਆਤਮਕ ਜੀਵਨ ਨੂੰ ਤੂੰ ਬਾਹਰੋਂ ਭਾਲਣ ਚੱਲਿਆ ਹੈਂ, ਨਹੀਂ ਪਿਆਰਿਆ ਆਪਣੇ ਅੰਦਰ ਟਿੱਕਣ ਦੀ ਜਾਚ ਸਿਖ ਲੈ। ਉਹ ਅੰਮ੍ਰਿਤ ਦਾ ਖ਼ਜ਼ਾਨਾ ਤੇਰੇ ਅੰਦਰ ਪ੍ਰਮਾਤਮਾ ਨੇ ਟਿਕਾਇਆ ਹੈ।

ਅਸੀਂ ਕਹਾਂਗੇ ਕਿ ਪ੍ਰਮਾਤਮਾ ਸਾਡੇ ਅੰਦਰ ਬੈਠਾ ਹੈ ਤੇ ਇਕ ਬੰਦਾ ਮਾੜਾ ਕਿਉਂ ਸੋਚਦਾ ਹੈ ਤੇ ਦੂਜਾ ਬੰਦਾ ਭਲਾ ਕਿਉਂ ਹੈ ? ਸਾਰਿਆਂ ਵਿਚ ਉਸਦਾ ਟਿਕਾਣਾ ਹੈ, ਫਿਰ ਇਹ ਵਖਰੇਵਾਂ ਕਿਉਂ ? ਕੋਈ ਜੱਪੀ ਹੈ, ਕੋਈ ਤੱਪੀ ਹੈ, ਕੋਈ ਹੰਸਿਆਰਾ ਹੈ, ਕੋਈ ਕੁਕਰਮੀ ਹੈ, ਕੋਈ ਧਰਮੀ ਹੈ। ਹਜ਼ੂਰ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਾਣੀ ਵਿਚ ਮੇਹਰ ਕੀਤੀ ਹੈ। ਦੇਖੋ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬਚਨ ਕਿਹਾ ਹੈ। ਕਹਿੰਦੇ ਹਨ ਕਿ ਇਹ ਮਨੌਤ ਹੈ ਕਿ ਬੱਦਲਾਂ ਦੇ ਵਿਚੋਂ ਸੁਆਂਤੀ ਬੂੰਦ ਡਿੱਗਦੀ ਹੈ। ਉਸ ਬੂੰਦ ਵਿਚ ਬੜੀ ਵੱਡੀ ਸਮਰੱਥਾ ਹੈ। ਜੇ ਉਹ ਸੁਆਂਤੀ ਬੂੰਦ ਪਾਣੀ ਦੇ ਵਿਚ ਡਿੱਗ ਜਾਏ, ਦਰਿਆ ਵਿਚ, ਸਮੁੰਦਰ ਵਿਚ ਡਿੱਗ ਪਵੇ, ਕਿਸੇ ਨਾਲੇ ਵਿਚ ਡਿੱਗ ਪਵੇ, ਪਾਣੀ ਵਿਚ ਡਿੱਗਣ ਦੀ ਦੇਰ ਹੈ ਕਿ ਉਹ ਸੁਆਂਤੀ ਬੂੰਦ ਪਾਣੀ ਦਾ ਹੀ ਰੂਪ ਹੋ ਜਾਏਗੀ। ਉਹ ਹੀ ਸੁਆਂਤੀ ਬੂੰਦ ਕਿਤੇ ਬੱਦਲਾਂ ਵਿਚੋਂ ਨਿਕਲ ਕੇ ਜ਼ਿਮੀਂਦਾਰ ਨੇ ਜ਼ਮੀਨ ਵਾਹੀ ਹੋਵੇ, ਉਸ ਜ਼ਮੀਨ ਦੇ ਵਿਚ ਡਿੱਗ ਪਵੇ ਤਾਂ ਕਹਿੰਦੇ ਹਨ, ਜਿਸ ਜ਼ਮੀਨ ਦੇ ਵਿਚ ਸੁਆਂਤੀ ਬੂੰਦ ਡਿੱਗਦੀ ਹੈ, ਉਸ ਖੇਤ ਦੀ ਫ਼ਸਲ, ਉਸ ਬਰਿੱਛ ਦੇ ਲੱਗੇ ਹੋਏ ਫਲ ਦੂਜਿਆਂ ਨਾਲੋਂ ਕੁਝ ਵੱਖਰੇ ਹੁੰਦੇ ਹਨ, ਉਹ ਰੱਸ ਨਾਲ ਵਧੇਰੇ ਭਰਦੇ ਹਨ। ਕਹਿੰਦੇ ਹਨ ਪਾਣੀ ਵਿਚ ਡਿੱਗੀ ਤਾਂ ਪਾਣੀ ਦਾ ਰੂਪ ਹੋ ਗਈ। ਜਦੋਂ ਉਹ ਬੂੰਦ ਧਰਤੀ ਵਿਚ ਡਿੱਗੀ ਤਾਂ ਕਿਤੇ ਫੁੱਲ ਬਣ ਕੇ ਆ ਗਈ, ਕਿਤੇ ਫਲ ਦਾ ਰੱਸ ਬਣ ਕੇ ਆ ਗਈ ਤੇ ਕਿਤੇ ਉਹੀ ਹਰਿਆਂ ਪੱਤਿਆਂ ਦੀ ਛਾਂ ਬਣ ਕੇ ਆ ਗਈ। ਬੂੰਦ ਇਕੋ ਹੈ। ਭਾਈ ਗੁਰਦਾਸ ਜੀ ਨੇ ਤੀਸਰਾ ਪ੍ਰਮਾਣ ਦਿੱਤਾ, ਕਹਿੰਦੇ ਹਨ, ਉਹੀ ਸੁਆਂਤੀ ਬੂੰਦ ਸਿੱਪੀ ਦਾ ਮੂੰਹ ਖੁੱਲ੍ਹਾ ਸੀ ਤੇ ਉਸ ਸਿੱਪੀ ਦੇ ਮੂੰਹ ਵਿਚ ਡਿੱਗ ਪਈ। ਜਦੋਂ ਉਹ ਸੁਆਂਤੀ ਬੂੰਦ ਸਿੱਪੀ ਵਿਚ ਡਿੱਗੀ ਤਾਂ ਸਿੱਪੀ ਦਾ ਮੂੰਹ ਬੰਦ ਹੋਣਾ ਸ਼ੁਰੂ ਹੋ ਗਿਆ। ਸਿੱਪੀ ਪਾਣੀ ਵਿਚ ਡੁੱਬ ਗਈ ਤੇ ਕੁਝ ਸਮੇਂ ਤੋਂ ਬਾਅਦ ਉਸੇ ਹੀ ਬੂੰਦ ਨੇ ਕੀਮਤੀ ਮੋਤੀ ਦੇ ਰੂਪ ਵਿਚ ਜਨਮ ਲਿਆ ਤੇ ਉਸ ਬੂੰਦ ਦੀ ਕੀਮਤ ਲੱਖਾਂ ਦੇ ਹਿਸਾਬ ਨਾਲ ਪੈ ਗਈ। ਬੂੰਦ ਉਹੀ ਹੈ। ਕਹਿਣ ਲੱਗੇ ਬੂੰਦ ਕੇਲੇ ਵਿਚ ਡਿੱਗੀ ਤੇ ਕਫੂਰ ਬਣ ਗਈ ਤੇ ਬਦਕਿਸਮਤੀ ਨਾਲ ਉਹੀ ਬੂੰਦ ਸੱਪ ਦੇ ਮੂੰਹ ਵਿਚ ਡਿੱਗੀ ਤਾਂ ਡਿੱਗਣ ਤੋਂ ਬਾਅਦ ਜ਼ਹਿਰ ਦਾ ਰੂਪ ਬਣ ਗਈ।

ਪ੍ਰਮਾਤਮਾ ਦੀ ਜੋਤ ਸਭ ਵਿਚ ਹੈ, ਫਿਰ ਇਕ ਪਾਪੀ ਕਿਉਂ ਤੇ ਦੂਜਾ ਪੁੰਨੀ ਕਿਉਂ ? ਇਕ ਸੰਤ ਕਿਉਂ ਤੇ ਦੂਜਾ ਸਾਕਤ ਕਿਉਂ ? ਇਕ ਕੁਕਰਮੀ ਤੇ ਦੂਜਾ ਧਰਮੀ ਕਿਉਂ ? ਹਰ ਬੂੰਦ ਵਿਚ ਸਮਰੱਥਾ ਹੈ ਕੀਮਤੀ ਮੋਤੀ ਬਣਨ ਦੀ, ਫੁੱਲ ਤੇ ਫਲ ਦਾ ਰੱਸ ਬਣਨ ਦੀ, ਪਰ

ਬੂੰਦ ਕੀ ਕਰੇ, ਜਿਹੋ ਜਿਹੀ ਉਸਨੂੰ ਸੰਗਤ ਮਿਲੀ, ਕੁਝ ਸਮੇਂ ਬਾਅਦ ਉਹ ਬੂੰਦ ਉਹੋ ਜਿਹਾ ਹੀ ਰੂਪ ਧਾਰਨ ਕਰ ਲੈਂਦੀ ਹੈ। ਪਿਆਰਿਆ ! ਇਸੇ ਤਰ੍ਹਾਂ ਤੇਰੇ ਅੰਦਰ ਦੀ ਬੂੰਦ ਨਿਰਮਲ ਹੈ ਪਰ ਸੰਸਾਰ ਵਿਚ ਜਿਹੋ ਜਿਹੀ ਸੰਗਤ ਮਿਲ ਜਾਏ, ਫਿਰ ਉਹੋ ਜਿਹਾ ਹੀ ਰੂਪ ਬਣ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਕਿਹਾ-

*ਸਮਸਰਿ ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ।*
*ਜਲ ਅੰਦਰਿ ਜਲੁ ਹੋਇ ਮਿਲੈ ਧਰਤੀ ਬਹੁ ਭਾਈ।*
*ਕਿਰਖ ਬਿਰਖ ਰਸ ਕਸ ਘਣੇ ਫਲੁ ਫੁਲੁ ਸੁਹਾਈ।*
*ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖੁਦਾਈ।*
*ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ।*
*ਬਿਸੀਅਰ ਦੇ ਮੁਹਿ ਕਾਲਕੂਟ ਚਿਤਵੇ ਬੁਰਿਆਈ।*
*ਆਪੇ ਆਪਿ ਵਰੱਤਦਾ ਸਤਿਸੰਗਿ ਸੁਭਾਈ॥ ੫॥*

(ਵਾਰ ੨, ਪ: ੫)

ਆਪਣੇ ਆਪ ਉਹ ਬੂੰਦ ਰੂਪ ਹੋ ਕੇ ਵਰਤਦਾ ਹੈ ਤੇ ਜਿਹੋ ਜਿਹੀ ਸੰਗਤ ਮਿਲੇ, ਬੰਦੇ ਦਾ ਸੁਭਾਅ ਉਹੋ ਜਿਹਾ ਹੋ ਜਾਂਦਾ ਹੈ। ਅਸਲ ਵਿਚ ਰੱਬੀ ਪਿਆਰਿਆਂ ਨੇ ਮਾੜਿਆਂ ਨੂੰ ਵੀ ਦੇਖਕੇ ਕਿਹਾ ਰੱਬਾ ! ਆਖ਼ਿਰ ਤੂੰ ਹੀ ਇਹਨਾਂ ਵਿਚ ਵਿਚਰ ਕੇ ਤੂੰ ਹੀ ਇਹ ਕਿਰਤ ਕੀਤੀ ਹੋਈ ਹੈ। ਅਸੀਂ ਜਪੁ ਜੀ ਸਾਹਿਬ ਪੜ੍ਹਦੇ ਹਾਂ। ਸ਼ਾਇਦ ਅਸੀਂ ਕੇਵਲ ਧਰਮੀਆਂ ਨੂੰ ਦੇਖਕੇ ਖ਼ੁਸ਼ ਹੁੰਦੇ ਹਾਂ। ਕੁਕਰਮੀ ਮਾੜੇ ਬੰਦੇ ਨੂੰ ਦੇਖਕੇ ਕਦੀ ਕੋਈ ਖ਼ੁਸ਼ ਨਹੀਂ ਹੁੰਦਾ, ਪਰ ਜਿਸ ਵੇਲੇ ਗੁਰੂ ਨਾਨਕ ਸਾਹਿਬ ਜੀ ਦੇ ਹਿਰਦੇ ਵਿਚ ਅਨੁਭਵ ਅੰਮ੍ਰਿਤ ਬਾਣੀ ਸ਼ਬਦ ਪੜ੍ਹਦੇ ਹਾਂ, ਫਿਰ ਉਦੋਂ ਸਾਹਿਬ ਪਹਿਲਾਂ ਜੱਪ ਵਾਲਿਆਂ ਨੂੰ ਬੇਨਤੀ ਕਰਦੇ ਹਨ। ਪਹਿਲੀ ਪਉੜੀ ਵਿਚ ਸਾਰੇ ਜਿਹੜੇ ਧਰਮੀ ਹਨ ਤੇ ਧਰਮ ਨਾਲ ਸਬੰਧਿਤ ਜਿਹੜੇ ਗੁਣ ਹਨ, ਜੱਪ ਹੈ, ਤੱਪ ਹੈ, ਪੂਜਾ ਹੈ, ਪਾਠ ਹੈ, ਦਾਨ ਹੈ, ਮੋਨ ਵਰਤ ਹੈ, ਸਾਰੇ ਧਰਮੀਆਂ ਦੀ ਲਿਸਟ ਦੇ ਕੇ ਅਖ਼ੀਰ 'ਤੇ ਕਹਿੰਦੇ ਹਨ, ਹੇ ਪ੍ਰਭੂ ! ਮੈਂ ਤੇਰੀ ਬਣਾਈ ਇਸ ਖੇਡ ਤੋਂ ਕੁਰਬਾਨ ਜਾਂਦਾ ਹਾਂ। ਤੂੰ ਆਪਣੇ ਇਸ ਸੰਸਾਰ ਰਚਨਾ ਵਿਚ ਇੰਨੇ ਇੰਨੇ ਲੋਕ ਵੱਖ-ਵੱਖ ਤਰੀਕਿਆਂ ਨਾਲ ਧਰਮ ਕਮਾਉਣ ਵਾਲੇ ਪੈਦਾ ਕੀਤੇ ਹਨ-

*ਅਸੰਖ ਜਪ ਅਸੰਖ ਭਾਉ॥*
*ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥*
*ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥*

*ਅਸੰਖ ਸਤੀ ਅਸੰਖ ਦਾਤਾਰ॥*
*ਅਸੰਖ ਸੂਰ ਮੁਹ ਭਖ ਸਾਰ॥*
*ਅਸੰਖ ਮੋਨਿ ਲਿਵ ਲਾਇ ਤਾਰ॥*

ਸਾਰੇ ਧਰਮ ਕਮਾਉਂਦੇ ਹਨ, ਸਾਰਿਆਂ ਧਰਮੀਆਂ ਦੀ ਲਿਸਟ ਬਿਆਨ ਕਰਕੇ ਨਾਲ ਕਹਿਣ ਲੱਗੇ ਪ੍ਰਭੂ !

*ਕੁਦਰਤਿ ਕਵਣ ਕਹਾ ਵੀਚਾਰੁ॥*
*ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂੰ ਸਦਾ ਸਲਾਮਤਿ ਨਿਰੰਕਾਰ॥*

(ਜਪੁ ਜੀ ਸਾਹਿਬ)

ਅਸੀਂ ਕਹਾਂਗੇ ਵਾਕਿਆ ਧਰਮੀਆਂ ਨੂੰ ਚੇਤੇ ਕੀਤਾ। ਅਗਲੀ ਪਉੜੀ ਪੜ੍ਹੋ-

*ਅਸੰਖ ਮੂਰਖ ਅੰਧ ਘੋਰ॥*
*ਅਸੰਖ ਚੋਰ ਹਰਾਮਖੋਰ॥*
*ਅਸੰਖ ਅਮਰ ਕਰਿ ਜਾਹਿ ਜੋਰ॥*
*ਅਸੰਖ ਗਲਵਢ ਹਤਿਆ ਕਮਾਹਿ॥*
*ਅਸੰਖ ਪਾਪੀ ਪਾਪੁ ਕਰਿ ਜਾਹਿ॥*

ਸਾਰਿਆਂ ਦੀ ਗਿਣਤੀ ਕਰਕੇ ਜਿਹੜੇ ਕੁਕਰਮ ਕਰਦੇ ਹਨ, ਪਿਆਰਿਆ ! ਉਥੇ ਵਿਸਰਾਮ ਦੇ ਕੇ ਕਿਹਾ, ਇਹ ਜਿੰਨੇ ਪੈਦਾ ਕੀਤੇ ਹਨ, ਇਕੋ ਦੱਮ ਖ਼ਤਮ ਕਰ ਦੇ। ਅਖ਼ੀਰ 'ਤੇ ਕਹਿਣ ਲੱਗੇ ਕਿ ਕੁਰਬਾਨ ਜਾਵਾਂ ਤੇਰੇ ਤੋਂ। ਜੱਪ ਵਾਲਿਆਂ ਨੂੰ, ਦਾਨ ਵਾਲਿਆਂ ਨੂੰ, ਪੁੰਨ ਵਾਲਿਆਂ ਨੂੰ, ਮੋਨ ਵਾਲਿਆਂ ਨੂੰ, ਸਾਰਿਆਂ ਨੂੰ ਸੰਭਾਲਣ ਵਾਲਿਆ ! ਤੇਰੇ ਚਰਨਾਂ ਵਿਚ ਸ਼ੁਕਰ ਹੈ ਤੇ ਇਹਨਾਂ ਸਾਰਿਆਂ ਕੁਕਰਮੀਆਂ ਦੀ ਗੱਲ ਕਰਕੇ ਕਹਿਣ ਲੱਗੇ ਕਿ ਮਾਲਕ ਜੀ !

*ਨਾਨਕੁ ਨੀਚੁ ਕਹੈ ਵੀਚਾਰੁ॥*
*ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥*

(ਜਪੁ ਜੀ ਸਾਹਿਬ)

ਹਜ਼ੂਰ ਨੇ ਮੇਹਰ ਕੀਤੀ ਤੇ ਕਹਿੰਦੇ ਹਨ ਕਿ ਪ੍ਰਮਾਤਮਾ ਨੇ ਹਰ ਸਰੀਰ ਨੂੰ ਆਪਣਾ ਘਰ

ਬਣਾਇਆ ਹੈ ਤੇ ਉਸ ਪ੍ਰਮਾਤਮਾ ਦੀ ਜਿਹੜੇ ਰਜ਼ਾ ਵਿਚ ਰਹਿਣ ਵਾਲੇ ਹਨ, ਕਦੀ ਪ੍ਰਮਾਤਮਾ ਦੀ ਵੰਡ ਨੂੰ ਦੇਖਕੇ ਉਹ ਉਲਾਹਮੇ ਨਹੀਂ ਦਿੰਦੇ। ਆਮ ਤੌਰ 'ਤੇ ਬੰਦੇ ਦਾ ਸੁਭਾਅ ਹੈ ਕਿ ਆਪ ਨੂੰ ਜੋ ਨਹੀਂ ਮਿਲਿਆ, ਦੂਜੇ ਨੂੰ ਮਿਲ ਗਿਆ ਹੈ ਤਾਂ ਉਸਦੀ ਖ਼ਾਤਰ ਉਲਾਹਮੇ ਦੇਣ ਲੱਗ ਪੈਂਦੇ ਹਨ ਕਿ ਪ੍ਰਮਾਤਮਾ ਨੇ ਸਾਨੂੰ ਕੀ ਦਿੱਤਾ। ਕਬੀਰ ਸਾਹਿਬ ਨੇ ਬਹੁਤ ਸੋਹਣਾ ਦ੍ਰਿਸ਼ਟਾਂਤ ਦਿੱਤਾ ਹੈ। ਕਹਿੰਦੇ ਹਨ-

*ਕਾਹੂ ਦੀਨ੍ਹੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥*

(ਅੰਗ ੪੭੯)

ਕਿਸੇ ਨੂੰ ਪ੍ਰਮਾਤਮਾ ਨੇ ਕੀਮਤੀ ਰੇਸ਼ਮ ਦੇ ਦਿੱਤਾ ਤੇ ਦਿਨ ਵਿਚ ਕਈ ਕਈ ਵਾਰੀ ਉਹ ਕੱਪੜੇ ਬਦਲਦੇ ਹਨ। ਕਈਆਂ ਨੂੰ ਪ੍ਰਮਾਤਮਾ ਨੇ ਸੌਣ ਲਈ ਨਿਵਾਰੀ ਪਲੰਘ ਦਿੱਤੇ ਅਤੇ ਉਸੇ ਸ਼ਹਿਰ ਵਿਚ, ਉਸੇ ਪਿੰਡ ਵਿਚ ਕੁਝ ਲੋਕ ਪ੍ਰਮਾਤਮਾ ਨੇ ਅਜਿਹੇ ਪੈਦਾ ਕੀਤੇ, ਜਿਨ੍ਹਾਂ ਨੂੰ ਸਿਆਲ ਦੇ ਦਿਨਾਂ ਵਿਚ ਪਾਟੀ ਹੋਈ ਜੁੱਲੀ ਵੀ ਨਸੀਬ ਨਹੀਂ ਤੇ ਜਿਨ੍ਹਾਂ ਨੂੰ ਜ਼ਮੀਨ 'ਤੇ ਕੱਖ ਵਿਛਾ ਕੇ ਸੌਣ ਲਈ ਥਾਂ ਵੀ ਨਹੀਂ ਦਿੱਤੀ।

*ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥ ੧॥*

*ਅਹਿਰਖ ਵਾਦੁ ਨ ਕੀਜੈ ਰੇ ਮਨ॥*

ਕਹਿਣ ਲੱਗੇ ਜੇ ਪ੍ਰਮਾਤਮਾ ਨੇ ਤੈਨੂੰ ਨਹੀਂ ਦਿੱਤਾ ਤਾਂ ਜਾਣ ਬੁੱਝ ਕੇ ਤੂੰ ਕਲੇਸ਼ ਪਾ ਕੇ ਤੇ ਝਗੜੇ ਪਾ ਕੇ ਕਹੇਂ ਕਿ ਰੱਬ ਨੇ ਇਸਨੂੰ ਕਿਉਂ ਦਿੱਤਾ, ਮੈਨੂੰ ਕਿਉਂ ਨਹੀਂ ਦਿੱਤਾ। ਕਹਿਣ ਲੱਗੇ ਕਿ ਇਸਦੇ ਨਾਲ ਪ੍ਰਮਾਤਮਾ ਖ਼ੁਸ਼ ਨਹੀਂ। ਚੇਤੇ ਰੱਖੀਂ ਆਪਣੇ ਅੰਦਰ ਨੂੰ ਤੂੰ ਸਾੜੇਂਗਾ। ਰੱਬ ਦੀ ਕਿਰਤ ਬਣਾਏ ਉਸ ਨੇ ਸਾਰੇ ਹਨ ਪਰ ਕਿਸੇ ਨੂੰ ਉਸਨੇ ਪਲੰਘ ਦਿੱਤੇ, ਕਿਸੇ ਨੂੰ ਰੇਸ਼ਮ ਦਿੱਤੀ, ਕਿਸੇ ਨੂੰ ਪ੍ਰਮਾਤਮਾ ਨੇ ਜੁੱਲੀ ਵੀ ਨਹੀਂ ਦਿੱਤੀ। ਤੂੰ ਇੰਝ ਕਰ:

*ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥ ੧॥ ਰਹਾਉ॥*

*ਕੁਮ੍ਹਾਰੈ ਏਕ ਜੁ ਮਾਟੀ ਗੂੰਧੀ*

ਕਹਿਣ ਲੱਗੇ ਪ੍ਰਮਾਤਮਾ ਘੁਮਿਆਰ ਹੈ। ਇਕ ਮਿੱਟੀ ਨੂੰ ਗੁੰਨ੍ਹਿਆ।

*ਬਹੁ ਬਿਧਿ ਬਾਨੀ ਲਾਈ॥*

ਉਸ ਪ੍ਰਮਾਤਮਾ ਘੁਮਿਆਰ ਨੇ ਆਪਣੀ ਮਰਜ਼ੀ ਨਾਲ ਵੱਖ-ਵੱਖ ਤਰੀਕਿਆਂ ਨਾਲ ਇਹ ਭਾਂਡੇ ਸਿਰਜ ਦਿੱਤੇ।

*ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥ ੨॥*

ਕਿਸੇ ਭਾਂਡੇ ਦੇ ਵਿਚ ਕੀਮਤੀ ਮੋਤੀ ਰੱਖੇ ਗਏ ਤੇ ਕਿਸੇ ਭਾਂਡੇ ਵਿਚ ਮਾੜੀ ਚੀਜ਼ ਪਾ ਦਿੱਤੀ ਗਈ, ਪਰ ਚੇਤੇ ਰੱਖੀਂ, ਇਹ ਭਾਂਡੇ ਬਣਾਉਣ ਵਾਲੇ ਦੀ ਮਰਜ਼ੀ ਹੈ ਕਿ ਉਸ ਪ੍ਰਮਾਤਮਾ

ਨੇ ਭਾਂਡੇ ਵਿਚ ਕੀ ਪਾ ਦੇਣਾ ਹੈ। ਕਬੀਰ ਸਾਹਿਬ ਨੇ ਆਪਣੇ ਅੰਦਰ ਨੂੰ ਖੋਜਿਆ। ਹੁਣ ਅੰਦਰ ਨੂੰ ਖੋਜਣ ਦਾ ਮਤਲਬ ਕੀ ਹੈ ? ਅੱਖਾਂ ਬੰਦ ਕਰਕੇ ਅੰਦਰ ਨੂੰ ਕੀ ਖੋਜਣਾ ਹੈ ? ਜਦੋਂ ਅਸੀਂ ਅੱਖਾਂ ਬੰਦ ਕਰਕੇ ਆਪਣੇ ਅੰਦਰ ਨੂੰ ਖੋਜਦੇ ਹਾਂ ਤਾਂ ਪਹਿਲਾਂ ਸਾਨੂੰ ਪਰਤਾਂ ਉੱਪਰ ਮਲੀਨਤਾ ਵਾਲੀਆਂ ਚੀਜ਼ਾਂ ਦਿੱਸਦੀਆਂ ਹਨ। ਪਾਣੀ ਨੂੰ ਜਦੋਂ ਕੋਈ ਧਰਤੀ ਵਿਚੋਂ ਲੱਭਦਾ ਹੈ ਤਾਂ ਜ਼ਮੀਨ ਪੁੱਟਦਿਆਂ ਸਾਰ ਪਾਣੀ ਨਹੀਂ ਨਿਕਲਦਾ। ਪਹਿਲਾਂ ਜ਼ਮੀਨ ਵਿਚੋਂ ਮਿੱਟੀ ਨਿਕਲੇਗੀ, ਰੇਤ ਨਿਕਲੇਗੀ, ਕੰਕਰੀਟ ਨਿਕਲਣਗੇ, ਫਿਰ ਕਿਤੇ ਜਾ ਕੇ ਜ਼ਮੀਨ ਵਿਚ ਪੱਕਾ ਕੱੜ ਆਉਂਦਾ ਹੈ। ਉਹ ਕੱੜ ਟੁੱਟਦਾ ਹੈ ਤੇ ਥੱਲਿਉਂ ਪਾਣੀ ਇਕ ਦੱਮ ਬਾਹਰ ਆ ਜਾਂਦਾ ਹੈ। ਪਰ ਜੇ ਬੰਦਾ ਜ਼ਮੀਨ 'ਤੇ ਖੂਹ ਪੁੱਟਣ ਵਾਲਾ ਪਹਿਲੀ ਪਰਤ ਪੁੱਟ ਕੇ ਕਹੇ ਕਿ ਲਉ ਜੀ, ਝੂਠ ਬੋਲਦੇ ਹਨ, ਇਥੇ ਤਾਂ ਦੋ ਫੁੱਟ ਪੁੱਟਿਆ, ਮਿੱਟੀ ਹੈ, ਪਾਣੀ ਤਾਂ ਹੈ ਨਹੀਂ। ਜੇ ਕੇਵਲ ਮਿੱਟੀ ਤੱਕ ਸੀਮਤ ਰਹਿ ਜਾਏਗਾ ਤਾਂ ਇਸਦੇ ਪੱਲੇ ਕੁਝ ਨਹੀਂ ਪੈਣਾ। ਪਰਤ ਦਰ ਪਰਤ ਪੁੱਟਦਿਆਂ ਇਕ ਦਿਨ ਨਿਰਮਲ ਪਾਣੀ ਤੱਕ ਜਾ ਪਹੁੰਚਦਾ ਹੈ। ਮਨਾਂ ! ਜਿਸ ਦਿਨ ਤੂੰ ਗੁਰਮੰਤਰ ਨਾਲ ਆਪਣੇ ਅੰਦਰ ਨੂੰ ਕਮਾਉਣ ਤੁਰਨਾ ਹੈ ਤਾਂ ਸੱਚ ਜਾਣੀ, ਪਹਿਲਾਂ ਤਾਂ ਤੇਰੀਆਂ ਉਹ ਪਰਤਾਂ ਲਹਿਣੀਆਂ ਹਨ ਜਿਹੜੀਆਂ ਸੰਸਕਾਰਾਂ ਦੀਆਂ ਤੇਰੇ ਮਨ ਉੱਤੇ ਜੰਮੀਆਂ ਹੋਈਆਂ ਹਨ। ਕਿਤੇ ਜੱਪਦਿਆਂ ਕਾਮ ਦੀ ਪਰਤ ਆਵੇਗੀ। ਦੁਸ਼ਮਣ ਸਾਹਮਣੇ ਆਏਗਾ ਤਾਂ ਕ੍ਰੋਧ ਆ ਜਾਏਗਾ। ਪੁੱਤਰ ਸਾਹਮਣੇ ਆਏਗਾ ਤਾਂ ਮੋਹ ਆ ਜਾਏਗਾ। ਗੁਰਮੁਖਾ ! ਅੰਦਰ ਨੂੰ ਸ਼ਬਦ ਨਾਲ ਖੋਜੀਂ। ਸ਼ਬਦ ਨਾਲ ਕਮਾਉਂਦਿਆਂ ਕਮਾਉਂਦਿਆਂ ਇਕ ਦਿਨ ਹਉਮੈ ਦਾ ਕੜ ਫੁੱਟੇਗਾ ਤੇ ਤੇਰੇ ਅੰਦਰੋਂ ਵੀ ਨਿਰਮਲ ਧਾਰਾ ਸ਼ੁਰੂ ਹੋ ਜਾਏਗੀ। ਕਬੀਰ ਜੀ ਕਹਿਣ ਲੱਗੇ–

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ*

ਕਿੰਨੇ- ਕੁ ਅੰਦਰੋਂ ਆਵਾਜ਼ ਸੁਣਦੇ ਪਏ ਸਨ ਬਾਬਾ ਜੀ !

*ਸਾਂਈ ਨ ਬਹਿਰਾ ਹੋਇ॥*

*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

(ਅੰਗ ੧੩੭੪)

ਕਹਿਣ ਲੱਗੇ ਜਿਸਨੂੰ ਉੱਚੀ ਉੱਚੀ ਪੁਕਾਰਦਾ ਹੈਂ, ਉਹ ਤੇਰੇ ਦਿਲ ਘਰ ਵਿਚ ਟਿੱਕਿਆ ਹੈ, ਪਰ ਤੇਰਾ ਪੁਕਾਰਨਾ ਵੀ ਕੇਵਲ ਕਰਮ-ਕਾਂਡ ਬਣ ਗਿਆ ਹੈ।

*ਸੇਖ ਸਬੂਰੀ ਬਾਹਰਾ*

ਸਬੂਰੀ ਦਾ ਅਰਥ ਹੈ ਜਿਸਦੇ ਕੋਲ ਸਿਦਕ ਨਹੀਂ, ਸੰਤੋਖ ਨਹੀਂ।

*ਕਿਆ ਹਜ ਕਾਬੇ ਜਾਇ॥*

ਕੀ ਤੂੰ ਕਾਬੇ ਵਾਲੇ ਪਾਸੇ ਹਜ ਕਰਨ ਤੁਰਿਆ ਜਾਂਦਾ ਹੈਂ।

*ਕਬੀਰ ਜਾ ਕੀ ਦਿਲ ਸਾਬਤਿ ਨਹੀ*

ਜੇ ਤੇਰੇ ਅੰਦਰ ਦਿਲ ਦੀ ਸਫ਼ਾਈ ਨਹੀਂ, ਜਿੱਥੇ ਰੱਬ ਬੈਠਾ ਹੈ,

*ਤਾ ਕਉ ਕਹਾਂ ਖੁਦਾਇ॥*

ਉਹ ਪ੍ਰਮਾਤਮਾ ਦੇ ਬੂਹੇ ਵਿਚ ਬੈਠ ਕੇ ਵੀ ਪ੍ਰਮਾਤਮਾ ਨੂੰ ਪਾ ਨਾ ਸਕਿਆ।

*ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥*

ਰੱਬ ਮੈਨੂੰ ਮਿਲ ਗਿਆ ਤੇ ਕਹਿਣ ਲੱਗਾ, ਕਿਹੜੇ ਭੁਲੇਖੇ ਵਿਚ ਪੈ ਗਿਆ ਹੈਂ।

*ਸਾਈ ਮੁਝ ਸਿਉ ਲਰਿ ਪਰਿਆ*

ਪ੍ਰਮਾਤਮਾ ਮੇਰੇ ਨਾਲ ਨਾਰਾਜ਼ ਹੋ ਗਿਆ, ਕਿਉਂ ?

*ਤੁਝੈ ਕਿਨ੍ਹਿ ਫੁਰਮਾਈ ਗਾਇ॥* (ਅੰਗ ੧੩੭੫)

ਤੈਨੂੰ ਕਿਸ ਨੇ ਕਹਿ ਦਿੱਤਾ ਕਿ ਮੈਂ ਇਥੇ ਬੈਠਾ ਹਾਂ। ਫਿਰ ਮੈਂ ਕੀ ਕਰਾਂ ? ਅੱਗੋਂ ਆਵਾਜ਼ ਆਈ-

*ਕਬੀਰ ਅਲਹ ਕੀ ਕਰਿ ਬੰਦਗੀ*

ਪ੍ਰਮਾਤਮਾ ਦਾ ਸਿਮਰਨ ਕਰਿਆ ਕਰ।

*ਜਿਹ ਸਿਮਰਤ ਦੁਖੁ ਜਾਇ॥*

*ਦਿਲ ਮਹਿ ਸਾਈ ਪਰਗਟੈ*

ਜਿਸਨੂੰ ਤੂੰ ਬਾਹਰ ਲੱਭਣ ਲਈ ਤੁਰਿਆ ਹੈਂ, ਬੰਦਗੀ ਕਰ, ਤੇਰੇ ਅੰਦਰੋਂ ਖ਼ੁਦਾ ਪ੍ਰਗਟ ਹੋਣਾ ਹੈ।

*ਬੁਝੈ ਬਲੰਤੀ ਨਾਂਇ॥* (ਅੰਗ ੧੩੭੪)

ਜਿਹੜੀ ਅੱਗ ਮੱਚਦੀ ਪਈ ਹੈ ਇਹ ਬੁੱਝ ਜਾਏਗੀ, ਆਪਣੇ ਦਿਲ ਨੂੰ ਖੋਜ। ਜਦੋਂ ਉਸ ਮਹਾਂਪੁਰਸ਼ ਨੇ ਖੋਜਿਆ ਤਾਂ ਜਿੰਨਾ ਅੰਦਰ ਖੋਜਣ ਵਿਚ ਸੁੱਖ ਹੈ, ਉੱਨਾ ਹੋਰ ਕਿਸੇ ਵਿਚ ਨਹੀਂ। ਕਬੀਰ ਜੀ ਕਹਿਣ ਲੱਗੇ-

*ਅਲਹੁ ਏਕੁ ਮਸੀਤਿ ਬਸਤੁ ਹੈ*

ਰੱਬ ਕਿਥੇ ਰਹਿੰਦਾ ਹੈ, ਕਿਹੜੇ ਭੁਲੇਖਿਆਂ ਵਿਚ ਤੁਰਿਆ ਫਿਰਦਾ ਹੈਂ ਮਨਾ ! ਮਸੀਤ ਦੀਆਂ ਚਾਰ ਇੱਟਾਂ ਲਗਾ ਕੇ, ਗੁਰਦੁਆਰੇ ਦੇ ਚਾਰ ਗੁੰਬਦ ਉੱਤੇ ਚੁੱਕ ਕੇ ਕਹੇਂ ਕਿ ਗੁਰੂ ਇਥੇ ਬੈਠਾ ਹੈ।

*ਅਲਹੁ ਏਕੁ ਮਸੀਤ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥*

*ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥*

(ਅੰਗ ੧੩੪੯)

ਇਕ ਕਹੀ ਜਾਏ ਮੂਰਤੀ, ਦੂਜਾ ਕਹੀ ਜਾਏ ਮਸੀਤ। ਕਹਿਣ ਲੱਗੇ

*ਦਖਨ ਦੇਸਿ ਹਰੀ ਕਾ ਬਾਸਾ*

ਦੱਖਣ ਵਾਲੇ ਪਾਸੇ ਜਗਨਨਾਥ ਪੁਰੀ ਦਾ ਨਿਵਾਸ ਹੈ।

*ਪਛਿਮਿ ਅਲਹ ਮੁਕਾਮਾ॥*

ਪਿਆਰਿਉ ਬਾਹਰ ਦੀਆਂ ਇੱਟਾਂ ਢੋਈ ਜਾਂਦੇ ਹਨ,

*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥*

(ਅੰਗ ੧੩੪੯)

ਰੱਬ ਤਾਂ ਤੇਰੇ ਦਿਲ ਹਿਰਦੇ ਵਿਚ ਹੈ, ਤੂੰ ਬਾਹਰ ਝਾਤੀ ਪਿਆ ਮਾਰਦਾ ਹੈਂ। ਮਹਾਰਾਜ ਕਹਿ ਰਹੇ ਹਨ-

*ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥*

ਪ੍ਰਮਾਤਮਾ ਨੇ ਇਸ ਸਰੀਰ ਮੰਦਰ ਨੂੰ ਆਪ ਹੀ ਸਾਜਿਆ ਹੈ ਤੇ ਇਸਨੂੰ ਸਾਜਨ ਤੋਂ ਬਾਅਦ ਉਹ ਆਪ ਇਸਦੇ ਨਾਲ ਰਹਿੰਦਾ ਹੈ।

*ਗੁਰਮਤੀ ਹਰਿ ਪਾਇਆ*

ਗੁਰੂ ਦੀ ਮੱਤ ਨਾਲ ਉਸ ਹਰੀ ਨੂੰ ਆਪਣੇ ਅੰਦਰੋਂ ਪਾ ਲਿਆ ਹੈ-

*ਮਾਇਆ ਮੋਹ ਪਰਜਾਲਿ॥*

ਉਸ ਦੀ ਕ੍ਰਿਪਾ ਨਾਲ ਮਾਇਆ ਦਾ ਮੋਹ ਦਾ ਜਿਹੜਾ ਜਾਲ ਸੀ, ਉਹ ਟੁੱਟ ਗਿਆ।

*ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥*

(ਅੰਗ ੧੪੧੮)

ਨਾਨਕ ਜੀ ਕਹਿੰਦੇ ਹਨ ਕਿ ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੇ ਸਨਮੁਖ ਰਹਿ ਕੇ ਉਸਨੂੰ ਲੱਭ ਲਿਆ, ਪਰ ਖੋਜਿਆ ਸ਼ਬਦ ਦੀ ਕਮਾਈ ਨਾਲ। ਸ਼ਬਦ ਨੂੰ ਜੱਪ ਜੱਪ ਕੇ ਉਸਨੂੰ ਆਪਣੇ ਅੰਦਰੋਂ ਭਾਲਿਆ।

*ਵਡਭਾਗੀ ਗੜ ਮੰਦਰੁ ਖੋਜਿਆ॥*

(ਅੰਗ ੧੪੧੮)

ਵੱਡਿਆਂ ਭਾਗਾਂ ਵਾਲਿਆਂ ਨੇ ਇਸ ਸਰੀਰ ਕਿਲ੍ਹੇ ਨੂੰ ਖੋਜਿਆ ਹੈ। ਖੋਜਣ ਤੋਂ ਮੁਰਾਦ ਨਾਮ ਸਿਮਰਨ, ਸ਼ਬਦ ਦੀ ਕਮਾਈ ਕੀਤੀ। ਹਜ਼ੂਰ ਕਹਿੰਦੇ ਹਨ ਕਿ ਜਿਸਨੇ ਖੋਜਿਆ ਹੈ, ਮਿਲਣਾ ਵੀ ਉਸੇ ਨੂੰ ਹੈ। ਬੰਦਾ ਪਹਾੜੀ ਉੱਤੇ ਬੈਠਾ ਹੋਵੇ ਤੇ ਕੀਮਤੀ ਸੋਨਾ ਥੱਲੇ ਹੋਵੇ ਤਾਂ ਸਾਰੀ ਜ਼ਿੰਦਗੀ ਬੈਠ ਕੇ ਚਲਾ ਜਾਏ, ਮਰ ਜਾਏ, ਉਸਨੂੰ ਸੋਨੇ ਨਾਲ ਕੀ ਭਾਅ ਜੇ ਉਸਨੇ

ਖੋਜਿਆ ਨਹੀਂ। ਇਹ ਸਾਰੀ ਜ਼ਿੰਦਗੀ ਕਹੀ ਜਾਏ-

*ਸਭ ਮਹਿ ਜੋਤਿ ਜੋਤਿ ਹੈ ਸੋਇ॥*

(ਕੀਰਤਨ ਸੋਹਿਲਾ)

ਉਸਨੂੰ ਕੀ ਭਾਅ, ਜਿਸਨੇ ਜੋਤ ਦੇਖੀ ਨਹੀਂ। ਹਜ਼ੂਰ ਕਹਿੰਦੇ ਹਨ ਕਿ ਖੋਜ ਵਾਲੇ ਪਾਸੇ ਤੁਰ ਤਾਂ ਸਹੀ। ਜੇ ਖੋਜੇਂਗਾ ਤਾਂ ਸੱਚ ਜਾਣੀ, ਬਾਹਰ ਦੀਆਂ ਗੱਲਾਂ ਤੋਂ ਉੱਪਰ ਉੱਠ ਕੇ ਤੂੰ ਹਿਰਦੇ ਘਰ ਵਿਚ ਉਸਦੇ ਦੀਦਾਰ ਪਾਏਂਗਾ। ਸਿੱਖ ਤਾਂ ਗੁਰੂ ਨੂੰ ਅੰਦਰੋਂ ਹਰ ਸਮੇਂ ਜਾਣਦਾ ਹੈ। ਅਸੀਂ ਸੁਖਮਨੀ ਸਾਹਿਬ ਪੜ੍ਹਦੇ ਹਾਂ, ਸੁਖਮਨੀ ਸਾਹਿਬ ਦਾ ਕੇਂਦਰੀ ਭਾਵ ਕੀ ਹੈ ? ਹਜ਼ੂਰ ਕਹਿੰਦੇ ਹਨ-

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਇਕੱਲਾ ਬਾਹਰ ਦੀ ਆਵਾਜ਼ ? ਕਹਿਣ ਲੱਗੇ ਨਹੀਂ-

*ਭਗਤ ਜਨਾ ਕੈ ਮਨਿ ਬਿਸ੍ਰਾਮ॥*

(ਸੁਖਮਨੀ ਸਾਹਿਬ)

ਸੁਖਮਨੀ ਅੰਦਰ ਦਾ ਸੁੱਖ ਹੈ। ਮਨੀ ਦਾ ਅਰਥ ਕੋਈ ਧਨ ਕਰੀ ਜਾਂਦਾ ਹੈ। ਸੁੱਖਾਂ ਦੀ ਮਨੀ, ਸੁੱਖਾਂ ਦਾ ਧਨ। ਨਹੀਂ, ਠੀਕ ਹੈ ਸੁਖਮਨੀ ਸਾਹਿਬ ਇਸ ਕਰਕੇ ਪੜ੍ਹਦੇ ਹਾਂ ਕਿ ਕਾਰੋਬਾਰ ਚੱਲ ਜਾਏ, ਚੱਲ ਜਾਏਗਾ, ਪਰ ਇਸਦੇ ਅਰਥ ਹਨ ਸੁਖਮਨੀ ਮਨ ਨੂੰ ਸੁੱਖ ਦੇਣ ਵਾਲੀ ਸੁੱਖਾਂ ਦੀ ਦਾਤੀ ਹੈ। ਭਗਤਾਂ ਦੇ ਅੰਦਰ ਟਿੱਕਦੀ ਹੈ।

*ਵਡਭਾਗੀ ਗੜ ਮੰਦਰੁ ਖੋਜਿਆ*

ਵੱਡੇ ਭਾਗਾਂ ਵਾਲੇ ਖੋਜ ਵਿਚ ਤੁਰ ਪਏ ਤੇ ਜਿਹੜੇ ਖੋਜ ਨੂੰ ਸਮਰਪਿਤ ਹੁੰਦੇ ਹਨ, ਉਹ ਲੋਕ ਪੂਰੀ ਦੀ ਪੂਰੀ ਜ਼ਿੰਦਗੀ ਖੋਜ ਵਿਚ ਲੱਗਾ ਦਿੰਦੇ ਹਨ। ਗੁਰਮੁਖੋ ! ਜੇ ਅਸੀਂ ਧਰਮ ਨੂੰ ਪ੍ਰੋਜੈਕਟ ਸਮਝ ਕੇ ਚੱਲ ਪਈਏ ਤਾਂ ਕੁਝ ਖੱਟ ਲਵਾਂਗੇ। ਅਸੀਂ ਫ਼ੈਕਟਰੀ ਲਗਾਉਣੀ ਹੈ ਤੇ ਪ੍ਰੋਜੈਕਟ ਬੜਾ ਵੱਡਾ ਹੈ। ਕਿੰਨੀਆਂ ਮੀਟਿੰਗਾਂ ਕਰਦੇ ਹਾਂ, ਕਿੰਨੇ ਨਕਸ਼ੇ ਮੰਗਾਉਂਦੇ ਹਾਂ, ਕਿੰਨੇ ਇੰਜੀਨੀਅਰ ਮੰਗਾਉਂਦੇ ਹਾਂ। ਉੱਨੀ ਦੇਰ ਤੱਕ ਸਬਰ ਨਹੀਂ ਜਿੰਨੀ ਦੇਰ ਤੱਕ ਸਾਡਾ ਪ੍ਰੋਜੈਕਟ ਟਿਕਾਣੇ ਨਹੀਂ ਲੱਗ ਜਾਂਦਾ। ਉਹ ਕੋਈ ਮੰਜ਼ਿਲ ਮਿੱਥ ਕੇ ਤੁਰੇ ਹੋਏ ਲੋਕ ਹਨ। ਇਕ ਇਕ ਬੰਦਾ ਇਕ ਇਕ ਬਿੰਦੂ ਨੂੰ ਸਮਰਪਿਤ ਹੈ। ਅਸੀਂ ਕਦੀ ਰੱਬ ਵਾਲਾ ਪਾਸਾ ਪ੍ਰੋਜੈਕਟ ਮਿੱਥ ਕੇ ਚੱਲੀਏ।

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਤਿੰਨ ਪੁੱਤਰ ਸਨ। ਇਕ ਸੀ ਪ੍ਰਿਥੀਆ, ਦੂਜਾ ਸੀ ਮਹਾਂਦੇਵ ਤੇ ਤੀਜੇ ਸਨ ਗੁਰੂ ਅਰਜਨ ਦੇਵ। ਅਸਲ ਵਿਚ ਤਿੰਨ ਪੁੱਤਰ ਤਿੰਨ ਬਿਰਤੀਆਂ ਹਨ। ਪ੍ਰਿਥੀਆ ਕਹਿੰਦਾ ਹੈ ਗੋਲਕ ਦਾ ਕੰਮ ਮੇਰੇ ਤੋਂ ਚੰਗਾ ਨਹੀਂ ਕੋਈ ਕਰਦਾ। ਜਿਹੜਾ ਆਵੇ ਮੈਨੂੰ ਮਿਲੇ, ਪ੍ਰਬੰਧ ਮੇਰੇ ਹੇਠ ਹੋਵੇ। ਮੇਰੇ ਤੋਂ ਬਿਨਾਂ ਪੱਤਾ ਨਾ ਹਿੱਲੇ। ਉਸਨੇ ਤਾਂ ਇੰਨੀ

ਜ਼ਬਰਦਸਤੀ ਕੀਤੀ ਕਿ ਜਿਹੜਾ ਬੰਦਾ ਗੋਲਕ 'ਤੇ ਕਾਗ਼ਜ਼ ਖੋਹਣ ਲਈ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਨੂੰ ਮਰਾਉਣ ਲਈ ਤਿਆਰ ਹੈ, ਤਾਂ ਚੇਤੇ ਰੱਖੋ ਕਿ ਕਿੰਨਾ ਕੁ ਨੀਵਾਂ ਹੋ ਸਕਦਾ ਹੈ। ਕਹਿੰਦਾ ਹੈ ਕਿ ਪ੍ਰਬੰਧ ਮੇਰੇ ਕੋਲ ਚਾਹੀਦਾ ਹੈ, ਬਾਕੀ ਜੋ ਮਰਜ਼ੀ ਕਰੋ। ਦੂਜਾ ਮਹਾਂਦੇਵ ਕਹਿੰਦਾ ਹੈ, ਸਾਨੂੰ ਕੀ ਲੱਗੇ। ਅਸੀਂ ਨਾ ਇੱਧਰ ਜਾਣਾ ਹੈ, ਨਾ ਉੱਧਰ ਜਾਣਾ ਹੈ। ਅਸੀਂ ਨਹੀਂ ਕਿਸੇ ਦੀ ਪ੍ਰਵਾਹ ਕਰਦੇ। ਅਸਾਂ ਕੀ ਲੈਣਾ ਹੈ, ਛੱਡੋ ਜੀ। ਤੀਜਾ ਗੁਰੂ ਅਰਜਨ ਦੇਵ, ਕਹਿੰਦਾ ਹੈ ਕਿ ਨਹੀਂ, ਲੋੜ ਪਏਗੀ ਤਾਂ ਮੰਦਰ ਵੀ ਬਣਾਵਾਂਗੇ, ਲੋੜ ਪਏਗੀ ਤਾਂ ਕੀਰਤਨ ਵੀ ਕਰਾਂਗੇ, ਲੋੜ ਪਏਗੀ ਦੁੱਖੀਆਂ ਨੂੰ, ਗ਼ਰੀਬਾਂ ਨੂੰ, ਕਾਲ ਪਿਆ ਤਾਂ ਮੋਢਿਆਂ 'ਤੇ ਕੋੜੀਆਂ ਨੂੰ ਵੀ ਚੁੱਕਾਂਗੇ। ਜੇ ਲੋੜ ਪਈ ਸੱਚ ਨਾਲ ਟੱਕਰ ਲੈਣ ਲਈ ਤਾਂ ਤੱਤੀ ਤੱਵੀ 'ਤੇ ਵੀ ਬੈਠਾਂਗੇ।

ਅੱਜ ਵੀ ਉਹੀ ਤਿੰਨ ਬਿਰਤੀਆਂ ਤੁਰੀਆਂ ਆਉਂਦੀਆਂ ਹਨ। ਇਕ ਕਹਿੰਦਾ ਹੈ ਇਕੱਲਾ ਮੇਰੇ ਕੋਲ ਹੋਣਾ ਚਾਹੀਦਾ ਹੈ। ਜੋ ਮਰਜ਼ੀ ਹੋ ਜਾਏ, ਗੋਲਕ ਮੇਰੇ ਕੋਲ ਹੋਵੇ। ਪਹਿਲੀ ਬਿਰਤੀ, ਮੇਰੇ ਕੋਲ ਧਨ ਹੋਵੇ, ਭਾਵੇਂ ਗੁਰੂ ਜੀ 'ਤੇ ਸੁਲਹੀ ਨੂੰ ਚਾੜ੍ਹ ਕੇ ਲਿਆਉਣਾ ਪੈ ਜਾਏ। ਦੂਜੀ ਬਿਰਤੀ - ਅਸੀਂ ਜੀ ਕੀਰਤਨ ਸੁਣਿਆ, ਅੱਖਾਂ ਬੰਦ ਕੀਤੀਆਂ, ਰੋ ਕੇ ਚਲੇ ਗਏ, ਲੰਗਰ ਛੱਕਿਆ, ਬਾਬੇ ਮਹਾਂਦੇਵ ਵਾਲੀ ਗੱਲ, ਅਸੀਂ ਕੀ ਲੈਣਾ। ਤੀਜਾ ਕਰੋੜਾਂ ਵਿਚੋਂ ਕੋਈ ਇਕ ਗੁਰੂ ਅਰਜਨ ਦੇਵ ਜੀ ਦਾ ਸਿੱਖ ਹੁੰਦਾ ਹੈ ਜਿਹੜਾ ਕਹਿੰਦਾ ਹੈ, ਨਹੀਂ, ਕੀਰਤਨ ਵੀ ਕਰਾਂਗੇ, ਕਥਾ ਵੀ ਕਰਾਂਗੇ, ਲੋੜ ਪਈ ਤਾਂ ਜ਼ਬਾਨ ਸੱਚ ਲਈ ਵੀ ਖੋਲ੍ਹਾਂਗੇ। ਜੇ ਰੱਬ ਮੇਹਰ ਕਰੇ, ਲੋੜ ਪਈ ਤਾਂ ਤੱਤੀ ਤਵੀ 'ਤੇ ਵੀ ਬੈਠਾਂਗੇ।

ਰੱਬ ਮੇਹਰ ਕਰੇ ਸਾਨੂੰ ਅੰਦਰ ਖੋਜਣ ਦੀ ਜਾਚ ਆ ਜਾਏ। ਆਪਣੇ ਅੰਦਰ ਵਾਲੇ ਪਾਸੇ ਨੂੰ ਤੁਰੀਏ ਤੇ ਜ਼ਿੰਦਗੀ ਵਿਚ ਧਰਮ ਨੂੰ ਪ੍ਰੋਜੈਕਟ ਮੰਨੀਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਾਨੂੰ ਖੋਜਣ ਦੀ ਤਾਕਤ ਬਖ਼ਸ਼ਣ। ਧਰਮ ਨੂੰ ਧੰਦਾ ਬਣਾ ਕੇ ਨਾ ਵਰਤੀਏ। ਰੱਬ ਮੇਹਰ ਕਰੇ, ਧਰਮ ਨੂੰ ਆਤਮਿਕ ਜੀਵਨ ਬਣਾ ਸਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਭੁੱਲਾਂ ਚੁੱਕਾਂ ਦੀ ਖਿਮਾਂ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥





# ਗੁਰ ਬਿਨੁ ਗਿਆਨੁ ਨ ਹੋਵਈ

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਫਤਹਿ ਪਰਵਾਨ ਕਰਨਾ ਜੀ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਹਜ਼ੂਰ ਨੇ ਬਾਣੀ ਵਿਚ ਹਰ ਮਨੁੱਖ ਨੂੰ ਗੁਰੂ ਦੇ ਚਰਨਾਂ ਵਿਚ ਜੁੜਨ ਦੀ ਪ੍ਰੇਰਨਾ ਦਿੱਤੀ ਤੇ ਅੱਜ ਗੁਰਮਤਿ ਦਾ ਇਹ ਸਿਧਾਂਤ ਹੈ ਕਿ ਜਿਸਨੇ ਗੁਰੂ ਜੀ ਦੀ ਚਰਨ-ਸ਼ਰਨ ਵਿਚ ਜਾਣਾ ਹੋਵੇ, ਉਸਨੂੰ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਨਾ ਪੈਣਾ ਹੈ। ਆਉ ਇਸ ਵਿਸ਼ੇ ਨੂੰ ਅਸੀਂ ਅੱਜ ਵੀਚਾਰਨਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਚਾਰ ਪ੍ਰਕਾਰ ਦੇ ਮੰਗਲ ਮਿਲਦੇ ਹਨ। ਮੰਗਲ ਦਾ ਅੱਖਰੀ ਅਰਥ ਇਹ ਹੈ ਕਿ ਹਜ਼ੂਰ ਨੇ ਆਪਣੀ ਬਾਣੀ ਉਚਾਰਨ ਕਰਨ ਤੋਂ ਪਹਿਲਾਂ ਉਸ ਅਕਾਲ ਪੁਰਖ ਦੀ ਸਿਫਤੋ-ਸਲਾਹ ਦੇ ਕੁਝ ਬਚਨ ਕਹੇ ਹਨ। ਸਭ ਤੋਂ ਪਹਿਲਾਂ ਜੋ ਮੰਗਲ ਮਿਲਦਾ ਹੈ, ਉਹ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਹੈ-

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ<br>ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਦੂਜਾ ਮੰਗਲ ਗੁਰੂ ਗ੍ਰੰਥ ਸਾਹਿਬ ਵਿਚ ਹੈ-

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥

ਤੀਜੀ ਤਰ੍ਹਾਂ ਦਾ ਮੰਗਲ ਹੈ-

ੴ ਸਤਿਨਾਮੁ ਗੁਰ ਪ੍ਰਸਾਦਿ॥

ਚੌਥੀ ਤਰ੍ਹਾਂ ਦਾ ਮੰਗਲ ਹੈ

ੴ ਸਤਿ ਗੁਰ ਪ੍ਰਸਾਦਿ॥

ਬਾਰ ਬਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮੰਗਲ ਕਿਉਂ ਦਰਜ ਕੀਤੇ ਹਨ। ਇਸਦਾ ਭਾਵ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲੇ ਜਗਿਆਸੂ ! ਇਹ

ਕਦੀ ਵੀ ਭੁੱਲੀਂ ਨਾ ਕਿ ਤੇਰੀ ਮੰਜ਼ਿਲ ਕੇਵਲ ਇਕ ਪ੍ਰਮਾਤਮਾ ਦੇ ਚਰਨਾਂ ਵਿਚ ਹੈ ਤੇ ਇਕ ਦੇ ਚਰਨਾਂ ਵਿਚ ਜੁੜਨ ਲਈ ਜੋ ਰਹਿਮਤ ਮਿਲਣੀ ਹੈ ਤਾਂ ਗੁਰ ਪ੍ਰਸਾਦਿ ਰਾਹੀਂ। ਗੁਰੂ ਕ੍ਰਿਪਾ ਤੋਂ ਬਿਨਾਂ ਇਕ ਦੀ ਪ੍ਰਾਪਤੀ ਨਹੀਂ। ਇਹੀ ਕਾਰਨ ਹੈ ਕਿ ਸਤਿਗੁਰੂ ਜੀ ਨੇ ਆਰੰਭ ਵਿਚ ੧ੴ ਦਰਜ ਕੀਤਾ ਹੈ ਤੇ ਅੰਤ ਵਿਚ ਜਿਹੜੇ ਬਚਨ ਦਰਜ ਕੀਤੇ ਹਨ ਕ੍ਰਿਪਾਲੂ ਜੀ ਨੇ ਮੰਗਲਾ ਚਰਨ ਦੀ ਸੰਪੂਰਨਤਾ ਗੁਰ ਪ੍ਰਸਾਦਿ 'ਤੇ ਕੀਤੀ। ਇਸਦਾ ਕਾਰਨ ਹੀ ਇਹ ਹੈ ਕਿਸੇ ਇਕ ਨਾਲ ਜੁੜਨਾ ਹੈ ਤਾਂ ਗੁਰੂ ਦੀ ਕ੍ਰਿਪਾ ਨਾਲ ਹੀ ਜੁੜਿਆ ਜਾ ਸਕਦਾ ਹੈ।

ਗੁਰੂ ਦੇ ਅਰਥ ਕੀ ਹਨ ? ਸਿਆਣੇ ਗੁਰਮੁਖਾਂ ਨੇ ਇਸਦੇ ਅਰਥ ਕੀਤੇ ਹਨ ਕਿ ਗੁਰੂ ਦੋ ਸ਼ਬਦਾਂ ਦਾ ਸੁਮੇਲ ਹੈ। ਪਹਿਲਾ ਅੱਖਰ ਹੈ 'ਗੁ' ਤੇ ਅਗਲਾ ਅੱਖਰ ਹੈ 'ਰੂ'। ਗੁਰ ਦਾ ਅੱਖਰੀ ਅਰਥ ਹੈ ਅੰਧਕਾਰ, ਹਨੇਰਾ ਤੇ ਰੂ ਦਾ ਅੱਖਰੀ ਅਰਥ ਹੈ ਚਾਨਣ। ਗੁਰੂ ਦੇ ਅੱਖਰੀ ਅਰਥ ਹੀ ਇਹ ਹਨ ਕਿ ਜੋ ਸਾਡੇ ਅੰਦਰ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ ਚਾਨਣ ਕਰ ਦੇਵੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਹਜ਼ੂਰ ਗੁਰੂ ਨਾਨਕ ਸਾਹਿਬ ਦੇ ਅਸੀਂ ਬਚਨ ਪੜ੍ਹਦੇ ਹਾਂ। ਆਸਾ ਦੀ ਵਾਰ ਦਾ ਕੀਰਤਨ ਹਰ ਗੁਰਸਿੱਖ ਅੰਮ੍ਰਿਤ ਵੇਲੇ ਸਰਵਨ ਕਰਦਾ ਹੈ। ਕਦੀ ਆਸਾ ਦੀ ਵਾਰ ਦੀ ਪਹਿਲੀ ਪਉੜੀ ਪੜ੍ਹੋ ਤੇ ਇਸ ਪਉੜੀ ਦੇ ਨਾਲ ਮੇਰੇ ਸਤਿਗੁਰੂ ਜੀ ਨੇ ਤਿੰਨ ਸਲੋਕ ਦਰਜ ਕੀਤੇ ਹਨ। ਇਹਨਾਂ ਵਿਚੋਂ ਦੋ ਸਲੋਕ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਹਨ ਅਤੇ ਇਕ ਸਲੋਕ ਧੰਨ ਗੁਰੂ ਅੰਗਦ ਦੇਵ ਜੀ ਦਾ ਹੈ। ਇਹ ਤਿੰਨ ਸਲੋਕ ਸਾਡੀ ਇਸ ਗੱਲ ਦੀ ਅਗਵਾਈ ਪਏ ਕਰਦੇ ਹਨ ਕਿ ਹਰ ਇਕ ਮਨੁੱਖ ਨੂੰ ਗੁਰੂ ਦੀ ਕਿੰਨੀ ਕੁ ਜ਼ਰੂਰਤ ਹੈ ਤੇ ਗੁਰੂ ਕੋਲ ਕੀ ਸਮਰੱਥਾ ਹੈ ਤੇ ਗੁਰੂ ਤੋਂ ਬਿਨਾਂ ਮਨੁੱਖ ਦੀ ਜ਼ਿੰਦਗੀ ਕਿੰਨੀ-ਕੁ ਤਰਸ ਯੋਗ ਹੈ। ਧੰਨ ਗੁਰੂ ਨਾਨਕ ਸਾਹਿਬ ਦਾ ਪਹਿਲਾ ਸਲੋਕ ਇਸ ਪ੍ਰਕਾਰ ਹੈ-

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ ੧॥*

ਮੈਂ ਆਪਣੇ ਗੁਰੂ ਤੋਂ ਇਕ ਦਿਨ ਵਿਚ 100 ਵਾਰੀ ਕੁਰਬਾਨ ਜਾਂਦਾ ਹਾਂ। ਕਿਸ ਗੁਰੂ ਤੋਂ? ਜਿਸ ਗੁਰੂ ਨੇ ਕ੍ਰਿਪਾ ਕਰਕੇ ਇਕ ਖਿਨ ਵਿਚ ਮਨੁੱਖ ਨੂੰ ਦੈਵੀ ਗੁਣਾਂ ਨਾਲ ਭਰਪੂਰ ਕਰ ਦਿੱਤਾ। ਪੂਰੇ ਸਤਿਗੁਰ ਕੋਲ ਇੰਨੀ ਸਮਰੱਥਾ ਹੈ ਕਿ ਇਕ ਖਿਨ ਵਿਚ ਆਮ ਬੰਦੇ ਨੂੰ ਦੈਵੀ ਗੁਣਾਂ ਨਾਲ ਭਰਪੂਰ ਕਰ ਦੇਵੇ। ਅਗਲਾ ਸਲੋਕ ਹੈ ਧੰਨ ਗੁਰੂ ਅੰਗਦ ਦੇਵ ਜੀ ਦਾ। ਗੁਰੂ ਅੰਗਦ ਸਾਹਿਬ ਜੀ ਨੇ ਇਸੇ ਗੱਲ 'ਤੇ ਆਪਣੇ ਵੱਲੋਂ ਹੋਰ ਮੋਹਰ ਲਗਾ ਦਿੱਤੀ ਹੈ। ਕਹਿਣ ਲੱਗੇ ਕਿ ਦੁਨੀਆਂ ਦੇ ਲੋਕੋ ! ਸੱਚ ਜਾਣਿਉ, ਬਾਹਰ ਦਾ ਜਿੰਨਾ ਮਰਜ਼ੀ ਚਾਨਣ ਹੋਵੇ, ਪਰ ਅੰਦਰ ਦਾ ਹਨੇਰਾ ਪੂਰੇ ਗੁਰੂ ਦੀ ਰਹਿਮਤ ਤੋਂ ਬਿਨਾਂ ਨਹੀਂ। ਅਸੀਂ ਅਗਲਾ ਸਲੋਕ ਪੜ੍ਹਦੇ ਹਾਂ-

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ੨॥*

ਇਥੇ ਬਾਹਰ ਭਾਵੇਂ ਹਜ਼ਾਰਾਂ ਸੂਰਜ ਚੜ੍ਹ ਜਾਣ, ਸੈਂਕੜੇ ਚੰਦਰਮਾ ਚੜ੍ਹ ਜਾਣ, ਪਰ ਧੰਨ ਗੁਰੂ ਅੰਗਦ ਸਾਹਿਬ ਕ੍ਰਿਪਾਲੂ ਜੀ ਮੇਹਰ ਕਰਦੇ ਹਨ ਕਿ ਪੂਰੇ ਗੁਰੂ ਤੋਂ ਬਿਨਾਂ ਅੰਦਰ ਦਾ ਹਨੇਰਾ ਕਦੀ ਖ਼ਤਮ ਨਹੀਂ ਹੋ ਸਕਦਾ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਆਸਾ ਦੀ ਵਾਰ ਦੀ ਇਕ ਪਉੜੀ ਅਸੀਂ ਪੜ੍ਹਦੇ ਹਾਂ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਇਹਨਾਂ ਬਚਨਾਂ ਨਾਲ ਮੈਂ ਇਕ ਘਟਨਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਨਾਲ ਸਬੰਧਿਤ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਜੀ ਆਪਣਾ ਦਰਬਾਰ ਸਜਾ ਕੇ ਬੈਠੇ ਹਨ। ਗੁਰੂ ਸਿੱਖਾਂ ਨੇ ਇਕ ਸਵਾਲ ਕੀਤਾ ਹੈ ਕਿ ਹੇ ਸੱਚੇ ਪਾਤਿਸ਼ਾਹ ! ਅਸੀਂ ਅੰਮ੍ਰਿਤ ਗੁਰਬਾਣੀ ਪੜ੍ਹਦੇ ਹਾਂ। ਬਾਣੀ ਵਿਚ ਬਾਰ ਬਾਰ ਗੁਰੂ ਦੀ ਸ਼ਰਨ, ਗੁਰੂ ਦੀ ਕ੍ਰਿਪਾ, ਗੁਰੂ ਦੇ ਮੰਤਰ ਦਾ ਜ਼ਿਕਰ ਕੀਤਾ ਹੈ ਤੇ ਤੁਸੀਂ ਕ੍ਰਿਪਾ ਕਰਕੇ ਸਾਨੂੰ ਦੱਸੋ ਕਿ ਅੱਜ ਤਾਂ ਬੇਅੰਤ ਗੁਰੂ ਬਣੇ ਬੈਠੇ ਹਨ, ਤੇ ਗੁਰੂ ਕਿੰਨੀ ਪ੍ਰਕਾਰ ਦੇ ਹੁੰਦੇ ਹਨ ?

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਪ੍ਰਸ਼ਨ ਦਾ ਉੱਤਰ ਬੜੇ ਭਾਵ ਪੂਰਤ ਸ਼ਬਦਾਂ ਵਿਚ ਦਿੱਤਾ। ਕਹਿਣ ਲੱਗੇ – ਹੇ ਜਗਿਆਸੂ ਜਨੋਂ ! ਅੱਜ ਕੱਲ ਅਸੀਂ ਦੇਖਦੇ ਹਾਂ ਕਿ ਗੁਰੂ ਬੇਅੰਤ ਹਨ ਪਰ ਆਮ ਤੌਰ ਤੇ ਚਾਰ ਤਰ੍ਹਾਂ ਦੇ ਗੁਰੂ ਮਿਲਦੇ ਹਨ। ਪਹਿਲੀ ਤਰ੍ਹਾਂ ਦਾ ਗੁਰੂ ਹੈ ਭਰਿੰਗੀ ਗੁਰੂ। ਦੂਜਾ ਗੁਰੂ ਹੈ ਪਾਰਸ ਗੁਰੂ। ਤੀਜੇ ਲਈ ਸ਼ਬਦ ਹੈ ਬਾਵਨ ਚੰਦਨ ਗੁਰੂ ਤੇ ਚੌਥਾ ਗੁਰੂ ਹੈ ਦੀਪਕ ਗੁਰੂ। ਸਿੱਖ ਬੇਨਤੀ ਕਰਦੇ ਹਨ ਕਿ ਦਾਤਾ ਜੀ ! ਆਪ ਕ੍ਰਿਪਾ ਕਰੋ, ਇਹਨਾਂ ਚਾਰ ਗੁਰੂਆਂ ਦੀ ਵਿਆਖਿਆ ਕ੍ਰਿਪਾ ਕਰਕੇ ਕਰ ਦਿਉ। ਹਜ਼ੂਰ ਨੇ ਕਿਹਾ – ਭਰਿੰਗੀ ਇਕ ਛੋਟਾ ਜਿਹਾ ਕੀੜਾ ਹੈ। ਇਹ ਖ਼ਾਸ ਕਿਸਮ ਦੇ ਕੀੜਿਆਂ ਨੂੰ ਫੜਦਾ ਹੈ ਤੇ ਆਪਣੇ ਟਿਕਾਣੇ 'ਤੇ ਲੈ ਪਹੁੰਚਦਾ ਹੈ। ਉਹਨਾਂ ਦੇ ਮੂੰਹ ਦੇ ਕੋਲ ਆਪਣੀ ਆਵਾਜ਼ ਨਾਲ ਭੀਂ ਭੀਂ ਕਰਦਾ ਹੈ ਤੇ ਕੁਝ ਦਿਨਾਂ ਬਾਅਦ ਭਰਿੰਗੀ ਕੀੜੇ ਦੀ ਆਵਾਜ਼ ਨੂੰ ਸੁਣ ਸੁਣ ਕੇ ਉਹ ਦੂਜਾ ਕੀੜਾ ਵੀ ਇਸਦੇ ਵਰਗੀ ਬੋਲੀ ਬੋਲਣ ਲੱਗ ਪੈਂਦਾ ਹੈ। ਭਰਿੰਗੀ ਕੀੜਾ ਕੁਝ ਕੀੜਿਆਂ ਨੂੰ ਆਪਣੀ ਆਵਾਜ਼ ਦੇ ਸਕਦਾ ਹੈ, ਪਰ ਭਰਿੰਗੀ ਕੀੜੇ ਕੋਲ ਇੰਨੀ ਸਮਰੱਥਾ ਨਹੀਂ ਕਿ ਉਹ ਹਰ ਉੱਡਦੇ ਕੀੜੇ ਨੂੰ ਆਪਣੀ ਆਵਾਜ਼ ਦੇ ਸਕੇ। ਸਾਹਿਬ ਕਹਿਣ ਲੱਗੇ ਕਿ ਪਹਿਲੀ ਤਰ੍ਹਾਂ ਦੇ ਭਰਿੰਗੀ ਗੁਰੂ ਉਹ ਹਨ ਜਿਹੜੇ ਖਾਸ ਸ਼੍ਰੇਣੀ ਦੇ ਲੋਕਾਂ ਨੂੰ ਆਪਣਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ, ਪਰ ਹਰ ਬੰਦੇ ਨੂੰ ਸਮਝਾਉਣ ਲਈ ਉਹਨਾਂ ਕੋਲ ਕੋਈ ਸ਼ਬਦ ਨਹੀਂ। ਹਰ ਬੰਦੇ ਦੀ ਜ਼ਿੰਦਗੀ ਨੂੰ ਉਹ ਪਲਟ ਨਹੀਂ ਸਕਦੇ।

ਦੂਜੀ ਤਰ੍ਹਾਂ ਦੇ ਗੁਰੂ ਹਨ ਪਾਰਸ ਗੁਰੂ। ਹਜ਼ੂਰ ਕਹਿਣ ਲੱਗੇ ਕਿ ਪਾਰਸ 8 ਧਾਤਾਂ ਨੂੰ, ਜਿਵੇਂ ਲੋਹਾ, ਤਾਂਬਾ, ਪਿੱਤਲ ਆਦਿ ਹਨ, ਉਹਨਾਂ ਨੂੰ ਛੂਹ ਜਾਏ ਤਾਂ ਉਹਨਾਂ ਨੂੰ ਲੋਹੇ ਤੋਂ, ਤਾਂਬੇ ਤੋਂ ਸੋਨਾ ਬਣਾ ਸਕਦਾ ਹੈ। ਉਸਦੇ ਕੋਲ ਇੰਨੀ ਸਮਰੱਥਾ ਹੈ ਪਰ ਇਹ ਗੱਲ ਕਦੀ ਨਾ ਭੁੱਲੀਏ ਕਿ ਪਾਰਸ ਵਿਚ ਇੰਨੀ ਤਾਕਤ ਤਾਂ ਹੈ ਕਿ ਆਮ ਲੋਹੇ ਨਾਲ ਸਪਰਸ਼ ਕਰਕੇ ਸੋਨਾ

ਜ਼ਰੂਰ ਬਣ ਸਕਦਾ ਹੈ ਪਰ ਇੰਨੀ ਤਾਕਤ ਨਹੀਂ ਕਿ ਆਪਣੇ ਵਰਗਾ ਪਾਰਸ ਬਣਾ ਸਕੇ। ਜਿਸ ਦੀ ਜ਼ਿੰਦਗੀ ਬਦਲੀ ਉਸ ਸੋਨੇ ਵਿਚ ਇੰਨੀ ਤਾਕਤ ਨਹੀਂ ਪੈਦਾ ਕਰ ਸਕਿਆ ਕਿ ਉਹ ਸੋਨਾ ਕਿਸੇ ਹੋਰ ਦੇ ਜੀਵਨ ਨੂੰ ਪਲਟ ਕੇ ਆਪਣੇ ਵਰਗਾ ਸੋਨਾ ਬਣਾ ਸਕੇ। ਕਹਿਣ ਲੱਗੇ ਪਾਰਸ ਗੁਰੂ ਉਹ ਹਨ ਜਿਹੜੇ ਕੁਝ ਕੁ ਆਪਣੇ ਸ਼ਰਧਾਲੂਆਂ ਦੀ ਜ਼ਿੰਦਗੀ ਨੂੰ ਬਦਲਦੇ ਹਨ, ਉਹਨਾਂ ਨੂੰ ਆਪਣੇ ਕੋਲੋਂ ਗਿਆਨ ਬਖ਼ਸ਼ਦੇ ਹਨ, ਪਰ ਇੰਨੀ ਸਮਰੱਥਾ ਉਸ ਪਾਰਸ ਗੁਰੂ ਕੋਲ ਨਹੀਂ ਕਿ ਉਸ ਚੇਲੇ ਵਿਚ ਇੰਨੀ-ਕੁ ਸਮਰੱਥਾ ਪੈਦਾ ਕਰ ਸਕੇ ਕਿ ਉਸਦਾ ਚੇਲਾ ਵੀ ਅੱਗੋਂ ਕਿਸੇ ਨੂੰ ਬਦਲ ਸਕੇ। ਪਾਰਸ ਗੁਰੂ ਤਬਦੀਲੀ ਜ਼ਰੂਰ ਲਿਆਉਂਦਾ ਹੈ, ਪਰ ਆਪਣੇ ਚੇਲੇ ਵਿਚ ਆਪਣੀ ਵਰਗੀ ਸਮਰੱਥਾ ਨਹੀਂ ਪੈਦਾ ਕਰ ਸਕਦਾ।

ਤੀਜਾ ਬਾਵਨ ਚੰਦਨ ਗੁਰੂ ਹੈ। ਚੰਦਨ ਦੇ ਰੁੱਖ ਸੰਬੰਧੀ ਦੱਸਿਆ ਜਾਂਦਾ ਹੈ ਕਿ ਬਵਿੰਜਾ ਉਂਗਲਾਂ ਚੰਦਨ ਹਨ। ਇਸਦੇ ਨੇੜੇ ਅਰਿੰਡ ਹੋਵੇ, ਉਸ ਦੇ ਵਿਚ ਆਪਣੀ ਮਹਿਕ ਪੈਦਾ ਕਰ ਸਕਦਾ ਹੈ, ਪਰ ਇਸ ਬਾਵਨ ਚੰਦਨ ਦੀ ਸੁਗੰਧੀ ਜਿਹੜੀ ਹੈ, ਇਹ ਸਾਲ ਵਿਚ ਹਰ ਵੇਲੇ ਮਹਿਕ ਨਹੀਂ ਬਿਖੇਰਦਾ। ਇਸਦੇ ਮਹਿਕ ਬਿਖੇਰਨ ਦਾ ਕੋਈ ਸਮਾਂ ਹੈ ਤੇ ਜਦੋਂ ਆਪਣੀ ਮਹਿਕ ਬਿਖੇਰਦਾ ਹੈ ਤਾਂ ਕੁਝ ਕੁ ਰੁੱਖ ਇਸਦੀ ਸੁਗੰਧੀ ਨੂੰ ਮਾਣਦੇ ਹਨ ਪਰ ਬਾਂਸ ਸਾਰੀ ਜ਼ਿੰਦਗੀ ਇਸ ਰੁੱਖ ਦੇ ਕੋਲ ਖਲੋਤਾ ਰਹੇ, ਬਾਵਨ ਚੰਦਨ ਕੋਲ ਇੰਨੀ ਸਮਰੱਥਾ ਨਹੀਂ ਕਿ ਹੰਕਾਰੀ ਬਾਂਸ ਦੇ ਵਿਚ ਵੀ ਆਪਣੀ ਮਹਿਕ ਪੈਦਾ ਕਰ ਸਕੇ। ਚੇਤੇ ਰੱਖੋ, ਬਾਵਨ ਚੰਦਨ ਗੁਰੂ ਖ਼ਾਸ ਖ਼ਾਸ ਸਮਿਆਂ ਵਿਚ ਕੁਝ ਕੁ ਲੋਕਾਂ ਨੂੰ ਆਪਣਾ ਉਪਦੇਸ਼ ਦ੍ਰਿੜ੍ਹ ਕਰਾਉਂਦਾ ਹੈ, ਪਰ ਉਸ ਕੋਲ ਇੰਨੀ ਸਮਰੱਥਾ ਨਹੀਂ ਕਿ ਹਰ ਵੇਲੇ ਆਪਣੇ ਉਪਦੇਸ਼ ਨੂੰ ਦ੍ਰਿੜ੍ਹ ਕਰਾਏ ਅਤੇ ਜੇ ਉਸਦੇ ਕੋਲ ਬਾਂਸ ਵਰਗਾ ਕੋਈ ਹੰਕਾਰੀ ਆ ਜਾਏ ਤਾਂ ਬਾਵਨ ਚੰਦਨ ਗੁਰੂ ਬਾਂਸ ਹੰਕਾਰੀ ਵਿਚ ਵੀ ਸੁਗੰਧੀ ਨਹੀਂ ਪੈਦਾ ਕਰ ਸਕਦਾ।

ਚੌਥਾ ਗੁਰੂ ਹੈ ਦੀਪਕ ਗੁਰੂ। ਦੀਪਕ ਗੁਰੂ ਦੇ ਅਰਥ ਜਦੋਂ ਸਾਹਿਬ ਨੇ ਕੀਤੇ ਤਾਂ ਸਾਰੇ ਸ਼ੰਕੇ ਮਿਟਾ ਕੇ ਰੱਖ ਦਿੱਤੇ। ਅੰਮ੍ਰਿਤ ਦੀ ਜਿਹੜੀ ਸਤਿਗੁਰੂ ਨੇ ਕਲਾ ਵਰਤਾਈ ਹੈ ਅਸਲ ਵਿਚ ਇਹ ਦੀਪਕ ਗੁਰੂ ਵਾਲੀ ਸਮਰੱਥਾ ਹੈ। ਹਜ਼ੂਰ ਕਹਿਣ ਲੱਗੇ ਕਿ ਜਿਵੇਂ ਮਾਨੋ ਇਕ ਦੀਪਕ ਬੱਲਦਾ ਪਿਆ ਹੈ। ਉਸ ਬੱਲਦੇ ਹੋਏ ਦੀਵੇ ਦੇ ਕੋਲ ਸੈਂਕੜੇ ਦੀਵੇ ਹੋਰ ਰੱਖ ਦਿੱਤੇ ਜਾਣ ਤੇ ਉਹ ਸਾਰੇ ਦੀਵੇ ਬੁੱਝੇ ਹਨ, ਕਹਿਣ ਲੱਗੇ ਬੁੱਝੇ ਹੋਏ ਦੀਵੇ ਕਿਤੇ ਬੱਲਦੇ ਹੋਏ ਦੀਵੇ ਕੋਲ ਰੱਖ ਦਿੱਤੇ ਜਾਣ ਤਾਂ ਉਸ ਬੱਲਦੇ ਹੋਏ ਦੀਵੇ ਕੋਲ ਇੰਨੀ ਸਮਰੱਥਾ ਹੈ ਕਿ ਇਕ ਖਿਨ ਵਿਚ ਆਪਣਾ ਚਾਨਣ ਦੂਜੇ ਦੀਵੇ ਨੂੰ ਦੇਵੇਗਾ ਤੇ ਨਾਲ ਉਸ ਦੀਪਕ ਨੂੰ ਇਹ ਗੱਲ ਸਮਝਾ ਜਾਂਦਾ ਹੈ ਕਿ ਜਿਹੜਾ ਚਾਨਣ ਮੇਰੇ ਅੰਦਰ ਹੈ, ਇਹ ਜੋਤ ਮੈਂ ਤੇਰੇ ਅੰਦਰ ਬਾਲ ਦਿੱਤੀ ਹੈ। ਸੱਚ ਜਾਣੀ, ਇਹ ਜੋਤ ਤੂੰ ਅਗਲੇ ਦੀਵੇ ਵਿਚ ਵੀ ਬਾਲ ਸਕਦਾ ਹੈਂ ਤੇ ਚੇਤੇ ਰੱਖੀਂ ਤੇਰੇ ਵਿਚੋਂ ਨਿਕਲੀ ਹੋਈ ਜੋਤ ਹਜ਼ਾਰਾਂ ਬੁੱਝੇ ਹੋਏ ਦੀਵਿਆਂ ਨੂੰ ਬਾਲ ਦੇਵੇਗੀ। ਦੀਪਕ ਗੁਰੂ ਦਾ ਅਰਥ ਹੀ ਇਹ ਹੈ ਕਿ ਜਿਹੜੀ ਜੋਤ ਆਪਣੇ ਅੰਦਰ ਬੱਲਦੀ ਹੋਵੇ ਉਹ ਆਪਣੇ ਚੇਲੇ ਦੇ ਅੰਦਰ ਬਾਲ ਕੇ ਉਸ ਨੂੰ ਆਪਣੇ ਵਰਗਾ ਬਣਾ ਦੇਵੇ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ

ਦੀਪਕ ਗੁਰੂ ਹਨ। ਆਪ ਚਿਰਾਗ਼ ਬੱਲਦਾ ਹੈ ਤੇ ਜਿਹੜੇ ਬੁੱਝੇ ਹੋਏ ਕੋਲ ਜਾਂਦੇ ਹਨ ਧੰਨ ਗੁਰੂ ਨਾਨਕ ਸਾਹਿਬ ਉਹਨਾਂ ਅੰਦਰ ਜੋਤ ਬਾਲ ਕੇ ਉਹਨਾਂ ਨੂੰ ਆਪਣੇ ਬਰਾਬਰ ਬਣਾ ਲੈਂਦੇ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਜਦੋਂ ਗੁਰੂ ਦੀ ਪਰਿਭਾਸ਼ਾ ਦਿੱਤੀ ਤਾਂ ਤਿੰਨ ਸ਼ਬਦਾਂ ਵਿਚ ਇਕ ਸ਼ਬਦ ਇਹ ਵੀ ਕਿਹਾ ਕਿ ਗੁਰੂ ਦਾਤਾ ਹੈ। ਦੂਜਾ ਬਚਨ ਕਿਹਾ ਗੁਰੂ ਠੰਢ ਦਾ ਘਰ ਹੈ ਤੇ ਤੀਜਾ ਬਚਨ ਕਿਹਾ ਗੁਰੂ ਤਾਂ ਇਕ ਬੱਲਦਾ ਹੋਇਆ ਚਿਰਾਗ਼ ਹੈ। ਹਜ਼ੂਰ ਦਾ ਬਚਨ ਅਸੀਂ ਪੜ੍ਹਦੇ ਹਾਂ-

*ਗੁਰੁ ਦਾਤਾ ਗੁਰੁ ਹਿਵੈ ਘਰੁ*

ਤੇ ਗੁਰੂ ਲਈ ਤੀਜਾ ਸ਼ਬਦ ਵਰਤਿਆ-

*ਗੁਰੁ ਦੀਪਕੁ ਤਿਹੁ ਲੋਇ॥*
*ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥*

(ਅੰਗ ੧੩੭)

ਧੰਨ ਗੁਰੂ ਅਰਜਨ ਦੇਵ ਜੀ ਨੇ ਸਵਯਾਂ ਵਿਚ ਇਕ ਬਚਨ ਕਿਹਾ ਹੈ। ਜਦੋਂ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਸਿਫਤੋ-ਸਾਲਾਹ ਵਿਚ ਇਹ ਸਵਯਾ ਦਰਜ ਕੀਤਾ ਕਿ-

*ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥*
*ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ॥*
*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥*

ਤੇ ਅਗਲਾ ਬਚਨ ਕਿਹਾ

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥ ੯॥*

(ਅੰਗ ੧੩੮੬)

ਗੁਰ ਪ੍ਰਸਾਦਿ ਤੋਂ ਬਿਨਾਂ ਇੱਕ ਦੀ ਪ੍ਰਾਪਤੀ ਨਹੀਂ। ਗੁਰਦੇਵ ਬਾਣੀ ਵਿਚ ਕਹਿੰਦੇ ਹਨ ਕਿ ਸਤਿਗੁਰੂ ਤੋਂ ਬਿਨਾਂ ਅੰਦਰ ਦਾ ਚਾਨਣ ਕੋਈ ਨਹੀਂ ਦੇ ਸਕਦਾ। ਅਸੀਂ ਆਸਾ ਦੀ ਵਾਰ ਦੀ ਇਕ ਪਉੜੀ ਪੜ੍ਹਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਨੇ ਇਕ ਬਚਨ ਕਿਹਾ ਹੈ ਕਿ ਪੂਰੇ ਗੁਰੂ ਤੋਂ ਬਿਨਾਂ ਨਾ ਪਹਿਲਾਂ ਕਿਸੇ ਦੇ ਅੰਦਰ ਦੀ ਖਲਾਸੀ ਹੋਈ ਹੈ, ਨਾ ਆਉਣ ਵਾਲੇ ਸਮੇਂ ਵਿਚ ਕਿਸੇ ਦੀ ਬੰਦ-ਖਲਾਸੀ ਹੋਣੀ ਹੈ। ਗੁਰੂ ਹੀ ਹੈ ਜਿਹੜਾ ਸਾਨੂੰ ਸਾਈਂ ਦੇ ਚਰਨਾਂ ਵਿਚ ਜੋੜ ਸਕਦਾ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਬਿਨੁ ਸਤਿਗੁਰ ਕਿਨੈ ਨ ਪਾਇਓ*

ਪਹਿਲਾਂ ਕਿਸੇ ਨੂੰ ਗੁਰੂ ਤੋਂ ਬਿਨਾਂ ਪ੍ਰਾਪਤੀ ਨਹੀਂ। ਸਤਿਗੁਰੂ ਤੋਂ ਬਿਨਾਂ ਅੱਜ ਵੀ ਕਿਸੇ ਨੂੰ ਪ੍ਰਾਪਤੀ ਨਹੀਂ ਹੋ ਸਕਦੀ।

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*
*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

(ਆਸਾ ਦੀ ਵਾਰ)

ਸਤਿਗੁਰ ਵਿਚ ਪ੍ਰਮਾਤਮਾ ਨੇ ਆਪਣੇ ਆਪ ਨੂੰ ਟਿਕਾਇਆ ਹੋਇਆ ਹੈ ਤੇ ਇਹ ਗੱਲ ਸੰਸਾਰ ਨੂੰ ਪ੍ਰਗਟ ਕਰਕੇ ਕਹਿ ਦਿੱਤੀ ਕਿ ਪੂਰੇ ਗੁਰੂ ਤੋਂ ਬਿਨਾਂ ਸਾਈਂ ਦੀ ਪ੍ਰਾਪਤੀ ਨਹੀਂ।

ਮੈਂ ਗੁਰੂ ਇਤਿਹਾਸ ਵਿਚੋਂ ਇਕ ਘਟਨਾ ਆਪ ਨਾਲ ਸਾਂਝੀ ਕਰਨੀ ਹੈ। ਇਕ ਉਹ ਮਹਾਂਪੁਰਸ਼ ਹਨ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਛੇ ਦਹਾਕੇ ਗੁਰ ਪ੍ਰਸਾਦਿ ਤੋਂ ਬਿਨਾਂ ਬਤੀਤ ਕੀਤੇ। 60 ਸਾਲ ਦੀ ਉਮਰ ਦੇ ਕਰੀਬ ਗੁਰੂ ਦੀ ਸ਼ਰਨ ਵਿਚ ਆਏ, 12 ਸਾਲ ਉਹਨਾਂ ਨੇ ਕਮਾਈ ਕੀਤੀ ਤੇ 72 ਸਾਲ ਦੀ ਉਮਰ ਵਿਚ ਕੇਵਲ ਸਿੱਖ ਨਹੀਂ, ਗੁਰੂ ਨਾਨਕ ਸਾਹਿਬ ਦੇ ਤਖ਼ਤ ਦੇ ਮਾਲਕ ਬਣੇ ਤੇ 94 ਸਾਲ ਦੀ ਉਮਰ ਸੰਸਾਰ 'ਤੇ ਭੋਗ ਕੇ ਗਏ। ਗੁਰੂ ਬਣਨ ਤੋਂ ਬਿਨਾਂ 22 ਸਾਲ ਉਹ ਗੁਰੂ ਅਮਰਦਾਸ ਜੀ ਦੇ ਰੂਪ ਵਿਚ ਸਿੱਖ ਸੰਗਤ ਨੂੰ ਆਤਮਕ ਉਪਦੇਸ਼ ਦਿੰਦੇ ਰਹੇ। ਪ੍ਰਮਾਤਮਾ ਦੇ ਘਰ ਦਾ ਇਕ ਵਿਧਾਨ ਹੈ ਕਿ-

*ਮਤ ਕੋ ਭਰਮਿ ਭੁਲੈ ਸੰਸਾਰਿ॥*
*ਗੁਰ ਬਿਨੁ ਕੋਇ ਨਾ ਉਤਰਸਿ ਪਾਰਿ॥*
*ਗੁਰੁ ਕਰਤਾ ਗੁਰੁ ਕਰਣੈ ਜੋਗੁ॥*
*ਗੁਰੁ ਪਰਮੇਸਰੁ ਹੈ ਭੀ ਹੋਗੁ॥*
*ਕਹੁ ਨਾਨਕ ਪ੍ਰਭਿ ਇਹੈ ਜਨਾਈ॥*
*ਬਿਨੁ ਗੁਰ ਮੁਕਤਿ ਨ ਪਾਈਐ ਭਾਈ॥*

(ਅੰਗ ੮੬੪)

ਦੇਖੋ ਬਜ਼ੁਰਗ ਅੱਜ 19ਵੀਂ ਵਾਰ ਤੀਰਥ ਇਸ਼ਨਾਨ ਕਰਕੇ ਆਏ ਹਨ। ਗੰਗਾ ਦਾ ਇਸ਼ਨਾਨ ਉਹਨਾਂ ਨੇ ਕੀਤਾ ਤੇ ਵਾਪਿਸ ਤੁਰੇ ਆਉਂਦੇ ਹਨ। ਰਸਤੇ ਵਿਚ ਉਹਨਾਂ ਨੂੰ ਇਕ ਸੱਜਣ ਮਿਲ ਗਿਆ। ਉਸਦੇ ਲਈ ਸ਼ਬਦ ਇਹ ਵਰਤੇ ਹਨ ਕਿ ਇਕ ਬ੍ਰਹਮਚਾਰੀ ਰਸਤੇ ਵਿਚ ਮਿਲਿਆ ਹੈ। ਉਸਦਾ ਨਾਮ ਕੀ ਸੀ, ਇਸ ਸੰਬੰਧੀ ਇਤਿਹਾਸ ਖ਼ਾਮੋਸ਼ ਹੈ। ਆਪਸ ਵਿਚ ਪ੍ਰੇਮ ਨਾਲ ਗੱਲਾਂ ਬਾਤਾਂ ਕਰਦੇ ਆਏ। ਉਸ ਬ੍ਰਹਮਚਾਰੀ ਨਾਲ ਗੁਰੂ ਅਮਰਦਾਸ ਨੇ ਰੱਬ ਦੇ ਘਰ ਦੀ ਗੱਲ ਕੀਤੀ। ਜਦੋਂ ਉਹ ਘਰ ਪਹੁੰਚੇ ਪਿੰਡ ਬਾਸਰਕੇ ਤਾਂ ਉਸ ਬ੍ਰਹਮਚਾਰੀ ਨੂੰ ਇਹੀ ਗੱਲ ਕਹੀ ਬਾਬਾ ਕਿ ਇਕ ਰਾਤ ਤੁਸੀਂ ਮੇਰੇ ਘਰ ਟਿਕੋ। ਅਸੀਂ ਕਿੰਨੇ ਦਿਨ ਤੋਂ ਇਕੱਠੇ ਤੁਰੇ ਆਉਂਦੇ ਹਾਂ ਤੇ ਤੁਸੀਂ ਕ੍ਰਿਪਾ ਕਰੋ ਅੱਜ ਰਹਿਣ-ਬਸੇਰਾ ਮੇਰੇ ਘਰ ਕਰੋ ਤਾਂ ਜੋ ਮੈਂ ਆਪ ਜੀ

ਦੀ ਸੇਵਾ ਕਰ ਸਕਾਂ। ਬ੍ਰਹਮਚਾਰੀ ਰੁੱਕਿਆ ਜ਼ਰੂਰ, ਪਰ ਉਸਨੂੰ ਜਦੋਂ ਜੱਲ ਛਕਾਉਣ ਲੱਗੇ ਤਾਂ ਉਸ ਵੇਲੇ ਉਸਦੀ ਰਸਨਾ 'ਤੇ ਸ਼ਬਦ ਆ ਗਏ ਕਿ ਬਾਬਾ, ਆਪਾਂ ਇੰਨੇ ਦਿਨ ਇਕੱਠੇ ਰਹੇ ਹਾਂ, ਪਰ ਮੈਨੂੰ ਯਾਦ ਨਾ ਰਿਹਾ ਇਹ ਪੁੱਛਣਾ ਕਿ ਤੁਹਾਡੇ ਗੁਰੂ ਦਾ ਨਾਮ ਕੀ ਹੈ ? ਕਿਸ ਮੰਤਰ ਦਾ ਅਭਿਆਸ ਕਰਦੇ ਹੋ ? ਕਿਹੜੇ ਗੁਰੂ ਕੋਲੋਂ ਤੁਸੀਂ ਰਹਿਮਤਾਂ ਲਈਆਂ ਹਨ ? ਉਸ ਵੇਲੇ ਬਾਬਾ ਅਮਰਦਾਸ ਜੀ ਦੀ ਰਸਨਾ 'ਤੇ ਇਹ ਬੋਲ ਸਨ ਕਿ ਹੇ ਸੱਜਣ ਪੁਰਖ ! ਭਲੇ ਪੁਰਖ ! ਸੱਚ ਜਾਣੀ, ਮੈਂ ਅਜੇ ਤੱਕ ਇਹੀ ਤਲਾਸ਼ ਕਰਦਾ ਪਿਆ ਹਾਂ ਕਿ ਗੁਰੂ ਕੌਣ ਹੈ ? ਕਿਥੋਂ ਮਿਲੇਗਾ ? ਇੰਨੀ ਉਮਰ ਲੰਘ ਗਈ ਅਜੇ ਤੱਕ ਮੈਨੂੰ ਗੁਰੂ ਲੱਭਾ ਹੀ ਨਹੀਂ।

ਉਸ ਬ੍ਰਹਮਚਾਰੀ ਨੇ ਪਾਣੀ ਵਾਲਾ ਬਰਤਨ ਜ਼ਮੀਨ 'ਤੇ ਰੱਖ ਕੇ ਕਿਹਾ ਮੇਰੇ ਪ੍ਰਭੂ ! ਮੈਨੂੰ ਬਖ਼ਸ਼ ਦੇਈਂ ਕਿ ਜਿਸ ਬੰਦੇ ਨੇ 19 ਸਾਲ ਤੀਰਥ ਇਸ਼ਨਾਨ ਕੀਤਾ ਹੋਵੇ, 60 ਸਾਲ ਦੀ ਉਮਰ ਬਤੀਤ ਹੋ ਚੁੱਕੀ ਹੋਵੇ ਤੇ ਅਜੇ ਤੱਕ ਵੀ ਗੁਰੂ ਧਾਰਨ ਨਹੀਂ ਕੀਤਾ, ਮੈਨੂੰ ਬਖ਼ਸ਼ ਲਈਂ। ਇੰਨੇ ਦਿਨ ਮੈਂ ਨਿਗੁਰੇ ਦੀ ਸੰਗਤ ਵਿਚ ਰਿਹਾ। ਕਹਿੰਦਾ ਹੈ ਕਿ ਮੈਂ ਰਾਤ ਤੁਹਾਡੇ ਘਰ ਨਹੀਂ ਰਹਿਣਾ। ਕਦੀ ਦੇਖੋ ਕਿ ਤੁਹਾਡੇ ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ। ਜਵਾਨੀ ਦਾ ਸਮਾਂ ਲੰਘ ਗਿਆ ਹੈ ਤੇ ਤੁਹਾਨੂੰ ਪਤਾ ਹੈ ਕਿ ਜਦੋਂ ਕੇਸ ਚਿੱਟੇ ਹੋ ਜਾਣ ਤਾਂ ਇਹ ਇਸ ਗੱਲ ਦੀ ਚਿਤਾਵਨੀ ਹਨ ਕਿ ਅੱਜ ਜਾਂ ਕੱਲ ਮੌਤ ਆਉਣੀ ਹੈ। ਅਜੇ ਕੱਚੀ ਫ਼ਸਲ ਧਰਤੀ ਤੋਂ ਨਿਕਲਦੀ ਹੋਵੇ ਤਾਂ ਆਸ ਹੈ ਕਿ ਇਸ ਫ਼ਸਲ ਨੇ ਡਡਰੀ ਹੋਣਾ ਹੈ ਤੇ ਜਦੋਂ ਫ਼ਸਲ ਪੱਕ ਜਾਏ ਤਾਂ ਹੁਣ ਇਕੋ ਆਸ ਹੈ ਕਿ ਅੱਜ ਜਾਂ ਕੱਲ ਇਸ ਫ਼ਸਲ ਨੂੰ ਕਿਸੇ ਕੱਟਣ ਵਾਲੇ ਨੇ ਆ ਕੇ ਕੱਟ ਦੇਣਾ ਹੈ। ਬਾਬਾ ਅਮਰਦਾਸ ਨੂੰ ਇਹ ਸ਼ਬਦ ਕਹਿ ਦਿੱਤੇ ਬ੍ਰਹਮਚਾਰੀ ਨੇ ਕਿ ਦੇਖ ਬਾਬਾ, ਬਚਪਨ ਚਲਾ ਗਿਆ ਹੈ, ਜਵਾਨੀ ਦਾ ਸਮਾਂ ਟੱਪ ਗਿਆ ਹੈ। ਅੱਜ ਬੁਢੇਪਾ ਤੇਰੇ ਸਰੀਰ 'ਤੇ ਆ ਪਹੁੰਚਿਆ ਹੈ ਤੇ ਅਜੇ ਤੱਕ ਜੇ ਤੂੰ ਗੁਰੂ ਵਾਲਾ ਨਹੀਂ ਬਣਿਆ ਤਾਂ ਕਿਹੜੇ ਵੇਲੇ ਤੂੰ ਗੁਰੂ ਧਾਰਨ ਕਰੇਂਗਾ ? ਇਸ ਸੁਆਸ ਦਾ ਤਾਂ ਕੋਈ ਭਰੋਸਾ ਹੀ ਨਹੀਂ।

ਬ੍ਰਹਮਚਾਰੀ ਇੰਨੇ ਸ਼ਬਦ ਕਹਿ ਕੇ ਚਲਾ ਗਿਆ ਪਰ ਆਪਣੇ ਬਚਨਾਂ ਦਾ ਇਹੋ ਜਿਹਾ ਤੀਰ ਮਾਰ ਗਿਆ ਕਿ ਬਾਬੇ ਅਮਰਦਾਸ ਨੂੰ ਵਿੰਨ੍ਹ ਕੇ ਚਲਾ ਗਿਆ। ਇਸ ਬਜ਼ੁਰਗ ਨੂੰ ਸਾਰੀ ਰਾਤ ਟਿਕਾਅ ਨਹੀਂ। ਸਾਰੀ ਰਾਤ ਇਸਦੇ ਕੰਨਾਂ ਵਿਚ ਇਹ ਆਵਾਜ਼ ਗੂੰਜਦੀ ਰਹੀ ਕਿ ਮਨਾ ! ਬੁਢੇਪਾ ਆ ਗਿਆ ਹੈ, ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ ਤਾਂ ਦੱਸ ਫਿਰ ਇਸ ਧਰਤੀ 'ਤੇ ਆਉਣ ਦਾ ਲਾਭ ਕੀ ਹੋਇਆ। ਅੱਧੀ ਰਾਤ ਬਤੀਤ ਹੋਈ ਹੈ। ਕੇਵਲ ਅੰਦਰ ਬੈਰਾਗ ਹੈ ਕਿ ਹੇ ਪ੍ਰਮਾਤਮਾ ! ਜੇ ਤੂੰ ਕ੍ਰਿਪਾ ਕਰਕੇ ਮੈਨੂੰ ਸਮਾਂ ਦਿੱਤਾ ਹੈ ਤਾਂ ਇਕ ਮੇਹਰ ਕਰ, ਮੈਨੂੰ ਪੂਰੇ ਮੁਰਸ਼ਦ ਦਾ ਮਿਲਾਪ ਬਖ਼ਸ਼ ਦੇ। ਜਦੋਂ ਅੰਮ੍ਰਿਤ ਵੇਲਾ ਹੋਇਆ ਹੈ ਤਾਂ ਸੱਕੇ ਭਰਾ ਦੇ ਘਰੋਂ ਇਕ ਆਵਾਜ਼ ਸੁਣਾਈ ਦਿੱਤੀ ਹੈ। ਇਕ ਪਾਸੇ ਬੀਬੀ ਨੇ ਚਾਟੀ ਵਿਚ ਮਦਾਣੀ ਪਾਈ, ਦੂਜੇ ਪਾਸੇ ਆਪਣੀ ਰਸਨਾ ਤੋਂ ਸ਼ਬਦ ਪੜ੍ਹਨੇ ਸ਼ੁਰੂ ਕੀਤੇ ਤੇ ਇਹ ਕੋਈ ਬੀਬੀ ਹੋਰ ਨਹੀਂ, ਧੰਨ ਗੁਰੂ ਅਮਰਦਾਸ ਜੀ ਦੇ ਭਰਾਤਾ ਦੀ ਨੂੰਹ ਹੈ ਤੇ ਧੰਨ ਗੁਰੂ ਅੰਗਦ ਸੱਚੇ ਪਾਤਿਸ਼ਾਹ

ਜੀ ਦੀ ਸਪੁੱਤਰੀ ਹੈ ਬੀਬੀ ਅਮਰੋ। ਰਸਨਾ 'ਤੇ ਸ਼ਬਦ ਸ਼ੁਰੂ ਹੋਏ ਕਿ –

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*

(ਅੰਗ ੯੯੦)

ਇਹ ਸ਼ਬਦ ਪੜ੍ਹਦਿਆਂ ਪੜ੍ਹਦਿਆਂ ਰਹਾਉ ਦੀ ਤੁੱਕ 'ਤੇ ਪਹੁੰਚੀ–

*ਚਿਤ ਚੇਤਸਿ ਕੀ ਨਹੀ ਬਾਵਰਿਆ॥*

ਜਦੋਂ ਸ਼ਬਦ ਪੜ੍ਹਦੇ ਗਏ। ਅਖ਼ੀਰ 'ਤੇ ਸ਼ਬਦ ਪੜ੍ਹਿਆ ਕਿ–

*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩ ॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*

(ਅੰਗ ੯੯੦)

ਇਹ ਸ਼ਬਦ ਬਾਬਾ ਅਮਰਦਾਸ ਜੀ ਨੇ ਸੁਣਿਆ। ਸ਼ਬਦ ਸੁਣਨ ਤੋਂ ਬਾਅਦ ਬੀਬੀ ਅਮਰੋ ਕੋਲ ਜਾ ਪਹੁੰਚੇ। ਬੀਬੀ ਅਮਰੋ ਜੀ ਅਦਬ ਨਾਲ ਖੜੇ ਹੋ ਗਏ। ਬਾਬਾ ਅਮਰਦਾਸ ਜੀ ਨੇ ਪ੍ਰੇਮ ਨਾਲ ਇਹ ਸ਼ਬਦ ਕਹੇ – ਬੇਟਾ, ਮੇਰੇ ਜ਼ਖ਼ਮੀ ਹੋਏ ਅੰਦਰ ਨੂੰ ਤੇਰੇ ਸ਼ਬਦਾਂ ਨੇ ਰਾਹਤ ਦਿੱਤੀ ਹੈ। ਬੀਬੀ ਅਮਰੋ ਜੀ ਪੁੱਛਦੇ ਹਨ, ਪਿਤਾ ਜੀ ! ਦੱਸੋ ਕਿਹੜੇ ਸ਼ਬਦ ? ਕਹਿਣ ਲੱਗੇ– ਧੀਏ ਜੋ ਤੂੰ ਆਪਣੀ ਰਸਨਾ ਤੋਂ ਗਾਉਂਦੀ ਪਈ ਸੀ। ਬੀਬੀ ਅਮਰੋ ਨੇ ਇਹ ਸ਼ਬਦ ਕਹੇ ਸਨ ਕਿ ਇਹ ਸ਼ਬਦ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਹੈ। ਪਿਤਾ ਜੀ ਇਸ ਵੇਲੇ ਇਸ ਜੋਤ ਦੇ ਮਾਲਕ ਹਨ। ਪੁੱਛਦੇ ਹਨ, ਬੇਟਾ ! ਮੈਨੂੰ ਸ਼ਬਦ ਦੇ ਅਰਥ ਤਾਂ ਦੱਸ। ਬੀਬੀ ਅਮਰੋ ਨੇ ਉਥੇ ਅਰਥ ਕੀਤੇ ਕਿ

*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ।*

ਸਰੀਰ ਲੁਹਾਰ ਦੀ ਭੱਠੀ ਹੈ। ਮਨ ਇਸਦੇ ਵਿਚ ਲੋਹਾ ਹੈ। ਪੰਜਾਂ ਵਿਕਾਰਾਂ ਦੀ ਅੱਗ ਲੱਗੀ ਹੈ ਤੇ ਜਦੋਂ ਕਿਤੇ ਅੱਗ ਬੁੱਝਣ ਲੱਗਦੀ ਹੈ ਤਾਂ ਜਿਹੜੇ ਕੀਤੇ ਹੋਏ ਪਾਪ ਹਨ ਉਹ ਪਾਪ ਕੋਲੇ ਬਣ ਬਣ ਕੇ ਇਸ ਅੱਗ 'ਤੇ ਪੈਂਦੇ ਹਨ ਤੇ ਇਸ ਅੱਗ ਨੂੰ ਬੁੱਝਣ ਨਹੀਂ ਦਿੰਦੇ। ਚਿੰਤਾ ਦੀ ਸੰਨੀ ਨੇ ਮਨ ਦਾ ਕੋਈ ਪਾਸਾ ਵੀ ਨਹੀਂ ਰਹਿਣ ਦਿੱਤਾ।

*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩ ॥*

ਕਹਣਿ ਲੱਗੀ ਪਿਤਾ ਜੀ ! ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਮਨ ਦਾ ਲੋਹਾ ਸੜ ਚੁੱਕਾ ਹੈ। ਇਸ ਨਿਕੰਮੇ ਨੂੰ ਕਿਸੇ ਨੇ ਰੱਖਣਾ ਨਹੀਂ। ਬਾਬਾ ਅਮਰਦਾਸ ਜੀ ਦੀਆਂ ਅੱਖਾਂ ਵਿਚੋਂ ਜੱਲ ਦੀ ਫੁਹਾਰ ਨਿਕਲੀ ਤੇ ਨਾਲ ਕਹਿਣ ਲੱਗੇ, ਧੀਏ, ਅਸਲ ਵਿਚ ਸ਼ਬਦ ਮੇਰੀ

ਜ਼ਿੰਦਗੀ ਦੀ ਵਿਆਖਿਆ ਪਿਆ ਕਰਦਾ ਹੈ। ਮੇਰਾ ਮਨ ਸੜ ਕੇ ਮਨੂਰ ਹੋ ਚੁੱਕਾ ਹੈ। ਬੀਬੀ ਅਮਰੋ ਕਹਿਣ ਲੱਗੀ ਪਿਤਾ ਜੀ, ਸੜ ਚੁੱਕੇ ਲੋਹੇ ਨੂੰ ਤਾਂ ਲੁਹਾਰ ਆਪਣੇ ਘਰ ਤੋਂ ਬਾਹਰ ਸੁੱਟਦਾ ਹੈ, ਪਰ ਅਗਲੀ ਤੁੱਕ ਪੜ੍ਹੋ ਕਿ ਜਿਸ ਮਨੁੱਖ ਦਾ ਮਨ ਸੜ ਚੁੱਕਾ ਹੈ ਜੇ ਸਮਰੱਥ ਗੁਰੂ ਮਿਲ ਜਾਏ ਤਾਂ ਸੱਚ ਜਾਣੋ, ਉਹ ਸੜ ਚੁੱਕੇ ਹੋਏ ਨੂੰ ਵੀ ਕੰਚਨ ਬਣਾ ਦਿੰਦਾ ਹੈ। ਇਥੇ ਸ਼ਬਦ ਹੈ ਕਿ ਗੁਰੂ ਦੀ ਲੋੜ ਕਿਉਂ ਹੈ ? ਗੁਰੂ ਨਾਨਕ ਦੇਵ ਜੀ ਦੇ ਬਚਨ ਹਨ-

*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*

(ਅੰਗ ੯੯੦)

ਪੂਰਾ ਗੁਰੂ ਮਿਲ ਜਾਏ, ਨਾਮ ਅੰਮ੍ਰਿਤ ਦੇ ਦੇਵੇ ਤਾਂ ਸੜ ਚੁੱਕੇ ਮਨ ਨੂੰ ਵੀ ਸੋਨਾ ਬਣਾ ਦਿੰਦਾ ਹੈ। ਬਾਬਾ ਅਮਰਦਾਸ ਜੀ ਕਹਿਣ ਲੱਗੇ, ਧੀਏ ! ਇਕ ਕੰਮ ਕਰ। ਤੇਰੇ ਪਿਤਾ ਇਸ ਸਮੇਂ ਇਸ ਜੋਤ ਦੇ ਮਾਲਕ ਹਨ। ਮੈਨੂੰ ਧੰਨ ਗੁਰੂ ਅੰਗਦ ਸਾਹਿਬ ਜੀ ਦੇ ਦਰਬਾਰ ਵਿਚ ਲੈ ਜਾ। ਬੀਬੀ ਅਮਰੋ ਦੇ ਨਾਲ ਬਾਬਾ ਅਮਰਦਾਸ ਜੀ ਖਡੂਰ ਸਾਹਿਬ ਦੀ ਧਰਤੀ 'ਤੇ ਆਏ। ਜਦੋਂ ਇਹ ਖ਼ਬਰ ਮਿਲੀ ਕਿ ਕੁੜਮਾਚਾਰੀ ਵਿਚੋਂ ਕੁੜਮ ਆਏ ਹਨ ਤਾਂ ਉਹ ਕੁੜਮ ਜਾਣ ਕੇ ਬਾਹਰ ਆਏ ਤੇ ਇਹ ਬਜ਼ੁਰਗ 60 ਸਾਲ ਦੀ ਉਮਰ ਦਾ ਹੈ। ਗੁਰੂ ਅੰਗਦ ਸਾਹਿਬ ਜੀ ਨੇ ਉਸ ਦਿਨ ਆਪਣੇ ਤਨ 'ਤੇ ਚਾਦਰ ਲਈ ਹੈ। ਦੋਨੋਂ ਹੱਥ ਆਪਣੀ ਚਾਦਰ ਤੋਂ ਬਾਹਰ ਕੱਢੇ ਇਸ ਕੁੜਮ ਬਜ਼ੁਰਗ ਨੂੰ ਆਪਣੀ ਗਲਵਕੜੀ ਵਿਚ ਲੈਣ ਲਈ ਤੇ ਬਾਬਾ ਅਮਰਦਾਸ ਜੀ ਇਕੋ ਦੱਮ ਚਰਨ ਫੜ ਕੇ ਕਹਿਣ ਲੱਗੇ, ਦਾਤਾ ! ਅਮਰਦਾਸ ਅੱਜ ਤੇਰੇ ਦਰਬਾਰ ਵਿਚ ਕੁੜਮ ਵਾਲਾ ਹੰਕਾਰ ਲੈ ਕੇ ਨਹੀਂ ਆਇਆ। ਨਿਗੁਰਾ ਹਾਂ, ਕ੍ਰਿਪਾ ਕਰ, ਇਸ ਨਿਗੁਰੇ ਨੂੰ ਆਪਣੇ ਚਰਨਾਂ ਵਿਚ ਥਾਂ ਬਖ਼ਸ਼।

12 ਸਾਲ ਉਹਨਾਂ ਨੇ ਗਾਗਰ ਢੋਈ ਹੈ। 12 ਸਾਲ ਵਿਚ ਉਹਨਾਂ ਦਾ ਨਾਮ ਦਾ ਅਭਿਆਸ ਕਿੰਨਾ ਕੁ ਪ੍ਰਪੱਕ ਹੋ ਗਿਆ, ਭੱਟਾਂ ਨੇ ਇਕ ਬਚਨ ਕਿਹਾ ਕਿ 12ਵੇਂ ਸਾਲ ਤਾਂ ਇਸ ਅਵਸਥਾ 'ਤੇ ਪਹੁੰਚ ਗਏ ਸਨ ਬਜ਼ੁਰਗ ਕਿ ਜਦੋਂ ਬਾਬਾ ਅਮਰਦਾਸ ਨੇਤਰ ਖੋਲ੍ਹਦੇ ਸਨ ਤਾਂ ਜਿਸਨੂੰ ਦੇਖਣਾ ਉਹਨਾਂ ਵਿਚੋਂ ਰੱਬ ਦੀ ਜੋਤ ਦਿੱਸਣੀ। ਜੇ ਕਿਤੇ ਉਹਨਾਂ ਨੇ ਸੁਆਸ ਲੈਣੇ, ਉਹਨਾਂ ਦੇ ਸੁਆਸਾਂ ਵਿਚ ਇਕ ਗੁਰੂ ਤੋਂ ਬਿਨਾਂ ਦੂਜੀ ਕੋਈ ਗੱਲ ਨਹੀਂ। 60 ਸਾਲ ਪਹਿਲਾਂ ਕਿਉਂ ਇਕ ਚੇਤੇ ਨਹੀਂ ਆਇਆ ? ਕਿਉਂਕਿ ੧ੴ ਤਾਂ 60 ਸਾਲ ਪਹਿਲਾਂ ਵੀ ਸੀ, ਪਰ ਗੁਰ ਪ੍ਰਸਾਦਿ 12 ਸਾਲਾਂ ਵਿਚ ਮਿਲੀ ਹੈ।

*ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ॥*

(ਅੰਗ ੬੫੦)

ਅੱਜ 12 ਸਾਲ ਪੂਰੇ ਹੋ ਚੁੱਕੇ ਹਨ। ਬਾਬਾ ਅਮਰਦਾਸ ਗਾਗਰ ਚੁੱਕ ਕੇ ਆਏ ਹਨ। ਰਸਤੇ

ਵਿਚ ਆਉਂਦਿਆਂ ਜਦੋਂ ਕਿੱਲੇ ਨਾਲ ਠੋਕਰ ਵੱਜੀ ਤਾਂ ਜ਼ਮੀਨ 'ਤੇ ਡਿੱਗੇ ਹਨ। ਖੱਡੀ ਵਿਚ ਡਿੱਗਦਿਆਂ ਸੁਚੇਤ ਸੇਵਾ ਕਰਨ ਵਾਲੇ ਮਹਾਂਪੁਰਸ਼ ਨੇ ਆਪਣੇ ਮੋਢੇ ਤੋਂ ਗਾਗਰ ਨਹੀਂ ਡਿੱਗਣ ਦਿੱਤੀ। ਅੰਦਰੋਂ ਜੁਲਾਹੇ ਨੇ ਆਵਾਜ਼ ਦਿੱਤੀ ਕਿ ਕੌਣ ਹੈ? ਨਾਲ ਹੀ ਜੁਲਾਹੀ ਬੋਲ ਪਈ ਕਿ

*ਯੇ ਅਮਰੂ ਬੇਠਵਾ ਹੋਗਾ ਸਦਾ ਹੈ ਭਟਕਤਾ ਫਿਰਤਾ*
*ਨਾ ਕਬਹੂ ਚੈਨ ਕਰਤਾ ਬੇਕਾਰ ਹੋ ਤੋ ਐਸਾ ਹੋ।*

ਅਮਰਦਾਸ ਜੀ ਦੀ ਥਾਂ ਕੋਈ ਨਹੀਂ। ਜਿਸਨੂੰ ਸਵੇਰੇ ਸ਼ਾਮ ਚੈਨ ਕੋਈ ਨਹੀਂ। ਗਾਗਰ ਢੋਈ ਜਾਂਦਾ ਹੈ। ਜੇ ਕਿਸੇ ਦੇ ਸੀਨੇ ਨੂੰ ਚੀਰਨਾ ਹੋਵੇ ਤਾਂ ਬੋਲੀ ਇਹੋ ਜਿਹੀ ਮਾਰੋ ਤੇ ਬੋਲੀ ਮਾਰ ਕੇ ਕਹਿਣ ਲੱਗੀ ਨਿਥਾਵਾਂ ਅਮਰੂ। ਗਾਗਰ ਮੋਢੇ 'ਤੇ ਚੁੱਕੀ। ਅੱਜ ਸੇਵਾ ਦੇ ਪੁੰਜ ਨੇ ਆਪਣੀ ਰਸਨਾ ਖੋਲ੍ਹੀ। ਕਹਿਣ ਲੱਗੇ-

*ਦੀਵਾਨੀ ਚੁੱਪ ਰਹਿ ਕਿਆ ਬਕਤੀ ਹੈ ਗੁਰੂ ਕੀ ਸ਼ਾਨ ਮੇਂ।*
*ਉਸੀ ਦਮ ਹੋ ਗਈ ਪਾਗ਼ਲ ਇਸ਼ਾਰਾ ਹੋ ਤੋ ਐਸਾ ਹੋ।*

ਕਹਿੰਦੇ ਹਨ ਕਿ ਜੇ ਇਸ਼ਾਰਾ ਕਰੇ ਤਾਂ ਬੰਦੇ ਦੇ ਅੰਦਰ ਨੂੰ ਪਲਟ ਕੇ ਰੱਖ ਦੇਵੇ। ਅੱਜ 12 ਸਾਲ ਤੋਂ ਬਾਅਦ ਮਨੂਰ ਤੋਂ ਕੰਚਨ ਹੋਣ ਲੱਗੇ ਹਨ। ਗਾਗਰ ਲੈ ਕੇ ਪਹੁੰਚੇ ਤਾਂ ਧੰਨ ਗੁਰੂ ਅੰਗਦ ਸਾਹਿਬ ਨੇ ਇਹੀ ਪੁੱਛਿਆ ਸੀ ਕਿ ਬਾਬਾ ਜੀ ! ਅੱਜ ਗਾਗਰ ਵਿਚ ਦੇਰੀ ਕਿਉਂ ? ਹਜ਼ੂਰ ਦੇ ਚਰਨਾਂ ਵਿਚ ਹੱਥ ਜੋੜ ਕੇ 72 ਸਾਲ ਦੇ ਬਜ਼ੁਰਗ ਨੇ ਕਿਹਾ - ਸੱਚੇ ਪਾਤਿਸ਼ਾਹ ! ਅੱਜ ਤਨ ਰਸਤੇ ਵਿਚ ਡਿੱਗਣ ਲੱਗ ਪਿਆ ਤੇ ਹੱਸਕੇ ਕਹਿਣ ਲੱਗੇ- ਬਾਬਾ ਜੀ ! ਇਸੇ ਦਿਨ ਦੀ ਤਾਂ ਇੰਤਜ਼ਾਰ ਵਿਚ ਸਾਂ। ਕਹਿਣ ਲੱਗੇ ਡਿੱਗਣ ਦੀ ? ਕਹਿਣ ਲੱਗੇ ਕੁਦਰਤ ਦਾ ਇਕ ਨੇਮ ਹੈ ਜਿਸ ਦਿਨ ਫੱਲ ਪੂਰੀ ਤਰ੍ਹਾਂ ਰੱਸ ਨਾਲ ਭਰਦਾ ਹੈ, ਉਸ ਦਿਨ ਟਾਹਣੀ ਤੋਂ ਆਪਣੇ ਆਪ ਟੁੱਟ ਕੇ ਧਰਤੀ 'ਤੇ ਡਿੱਗਦਾ ਹੈ। ਮੈਂ ਸੋਚਦਾ ਸਾਂ ਕਿਸ ਦਿਨ ਰੱਸ ਨਾਲ ਭਾਂਡਾ ਭਰਿਆ ਜਾਏ, ਫੱਲ ਧਰਤੀ 'ਤੇ ਟੁੱਟੇ ਤੇ ਮਾਲਕ ਟੋਕਰੀ ਵਿਚ ਪਾ ਕੇ ਘਰ ਲੈ ਜਾਏ, ਅੱਜ ਸੇਵਾ ਕਰ ਕਰ ਕੇ ਰੱਸ ਭਰ ਗਿਆ ਹੈ। ਖੱਡੀ ਵਿਚ ਡਿੱਗੇ ਹੋ, ਮੈਂ ਖੱਡੀ ਤੋਂ ਗੁਰੂ ਨਾਨਕ ਦੀ ਤੁਹਾਨੂੰ ਗੱਦੀ ਦੇਣ ਲੱਗਾ ਹਾਂ। ਅੱਜ ਗੁਰੂ ਅਮਰਦਾਸ 72 ਸਾਲ ਦੀ ਉਮਰ ਵਿਚ ਗੁਰੂ ਦਰਬਾਰ ਵਿਚ ਗੁਰਗੱਦੀ 'ਤੇ ਬਿਰਾਜਮਾਨ ਹੋਏ ਤੇ ਸੱਚ ਜਾਣੋ, ਜੇ ਗੁਰੂ ਦਇਆਲੂ ਹੋਵੇ ਤਾਂ-

*ਸਤਿਗੁਰੁ ਹੋਇ ਦਇਆਲੁ ਤ ਸਹਿ ਸਮਾਈਐ॥*

(ਅੰਗ ੧੪੯)

ਗੁਰਮੁਖੋ ! ਜੇ 60 ਸਾਲ ਦਾ ਬਜ਼ੁਰਗ ਬਾਰ੍ਹਾਂ ਸਾਲ ਗਾਗਰ ਢੋਅ ਕੇ ਇਸ ਰਹਿਮਤ ਦੀ ਪੱਦਵੀ 'ਤੇ ਪਹੁੰਚ ਗਿਆ ਤਾਂ ਅਸੀਂ ਗੁਰੂ 'ਤੇ ਤਰਕ ਨਾ ਕਰੀਏ। ਇਕ ਤੋਂ ਬਿਨਾਂ ਗੁਰੂ ਦੀ ਪ੍ਰਾਪਤੀ ਨਹੀਂ।

ਬਾਬਾ ਜੀ ਨੇ ਤੀਜਾ ਫਿਰ ਨਾਲ ਸਬੰਧਿਤ ਸ਼ਬਦ ਕਿਹਾ-

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੈ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥*
*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥ ੩॥*

(ਆਸਾ ਦੀ ਵਾਰ)

ਕਿਤੇ ਗਿਆਨ ਦੀ ਹਉਮੈ ਵਿਚ ਨਾ ਜੀਅ ਕੇ ਚਲਾ ਜਾਈਂ, ਰੱਬ ਦੇ ਨਾਮ ਦਾ ਦਾਣਾ ਤੇਰੇ ਅੰਦਰ ਟਿੱਕ ਜਾਏ। ਜੇ ਦਾਣਾ ਨਾ ਟਿੱਕਿਆ ਤਾਂ ਕੇਵਲ ਹੰਕਾਰ ਦੀ ਸੁਆਹ ਭਰ ਕੇ ਜਾਏਂਗਾ। ਹਜ਼ੂਰ ਨੇ ਕਿਹਾ ਕਿ ਇਕ ਨਾਲ ਜੁੜਨਾ ਹੈ। ਗੁਰੂ ਨਾਨਕ ਸਾਹਿਬ ਨੇ

*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥*

(ਵਾਰ ੧, ਪਉੜੀ ੨੩)

ਚਰਨ ਧੋ ਕੇ ਚਰਨਾਮ੍ਰਿਤ ਸਿੱਖਾਂ ਨੂੰ ਦਿੱਤਾ ਤੇ ਦੀਖਿਆ ਜਦੋਂ ਦਿੱਤੀ ਜਾਂਦੀ ਸੀ ਤਾਂ ਨੌਂ ਪਾਤਿਸ਼ਾਹੀਆਂ ਤੱਕ ਚਰਨਾਮ੍ਰਿਤ ਦਿੱਤਾ ਗਿਆ ਤੇ ਜਦੋਂ ਦੱਸਵੇਂ ਪਾਤਿਸ਼ਾਹ ਆਏ, ਉਹਨਾਂ ਨੇ ਉਹੀ ਦੀਵਾ ਬਾਲਣ ਲਈ ਅੰਦਰ ਸਾਨੂੰ ਖੰਡੇ ਬਾਟੇ ਦੀ ਪਹੁਲ ਦਾ ਸੰਚਾਰ ਕਰ ਦਿੱਤਾ ਤੇ ਇਕ ਗੱਲ ਕਹਿ ਦਿੱਤੀ ਕਿ ਸਿੱਖਾ ! ਮੈਂ ਅੱਜ ਤੇਰੇ ਅੰਦਰ ਸੰਚਾਰ ਕਰਦਾ ਹਾਂ। ਤੂੰ ਬਾਣੀ ਨਾਲ ਜੁੜੀਂ, ਰੱਬ ਕਰੇਗਾ ਕ੍ਰਿਪਾ ਤੇ ਸਾਰੀ ਜ਼ਿੰਦਗੀ ਤੇਰੇ ਰੋਮ ਰੋਮ ਵਿਚ ਨਾਮ ਅੰਮ੍ਰਿਤ ਦਾ ਸੰਚਾਰ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮਰਯਾਦਾ ਪ੍ਰਪੱਕ ਕਰਾ ਦਿੱਤੀ ਕਿ ਜਿਸਨੇ ੧ਓ ਨਾਲ ਜੁੜਨ ਲਈ ਸਤਿ ਗੁਰ ਪ੍ਰਸਾਦਿ ਲੈਣਾ ਹੈ, ਉਹ ਅੰਮ੍ਰਿਤ ਦੀ ਦਾਤ ਜ਼ਰੂਰ ਲਏ।

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਸਿੱਖ ਤੇ ਗੁਰੂ ਦੇ ਆਪਸੀ ਰਿਸ਼ਤੇ ਨੂੰ ਸੁਖਮਨੀ ਸਾਹਿਬ ਦੇ ਦੋ ਪਦਿਆਂ ਵਿਚ ਨਿਰੂਪਣ ਕੀਤਾ ਹੈ। ਪਹਿਲੇ ਪਦੇ ਵਿਚ ਹਜ਼ੂਰ ਨੇ ਇਹ ਫ਼ੁਰਮਾਇਆ ਕਿ ਸਤਿਗੁਰੂ ਆਪਣੇ ਸਿੱਖ ਲਈ ਕੀ ਕ੍ਰਿਪਾ ਕਰਦੇ ਹਨ ਤੇ ਦੂਜੇ ਪਦੇ ਵਿਚ ਬਖ਼ਸ਼ਿਸ਼ ਕੀਤੀ ਕਿ ਜੇ ਸਤਿਗੁਰੂ ਇੰਨੇ ਕ੍ਰਿਪਾਲੂ ਹਨ ਤਾਂ ਸਿੱਖ ਨੂੰ ਫਿਰ ਆਪਣੇ ਗੁਰੂ ਦੇ ਚਰਨਾਂ ਵਿਚ ਕੀ ਭੇਟ ਕਰਨਾ ਚਾਹੀਦਾ ਹੈ। ਹਜ਼ੂਰ ਨੇ ਪਹਿਲਾ ਬਚਨ ਕੀਤਾ ਕਿ ਸਤਿਗੁਰੂ ਆਪਣੇ ਸਿੱਖ ਨੂੰ ਇਹ ਭਰੋਸਾ ਦਿੰਦੇ ਹਨ ਕਿ ਐਵੇਂ ਥਾਂ ਥਾਂ 'ਤੇ ਡੱਕੋ ਡੋਲੇ ਨਾ ਖਾਈਂ। ਦਰ ਦਰ ਦੀ ਮੁਥਾਜੀ ਨਾ ਕਰੀਂ। ਤੂੰ ਰੱਬ 'ਤੇ ਭਰੋਸਾ ਕਰਕੇ ਚੱਲੀਂ। ਜੇ ਤੈਨੂੰ ਆਪਣੇ ਪੇਟ ਦੀ ਚਿੰਤਾ ਹੈ ਤਾਂ ਯਕੀਨ ਕਰੀਂ ਕਿ ਰੱਬ ਤੇਰੀ ਪ੍ਰਿਤਪਾਲਣਾ ਅਵੱਸ਼ ਕਰੇਗਾ।

ਗੁਰੂ ਦੋ ਤਰ੍ਹਾਂ ਦਾ ਭੋਜਨ ਸਿੱਖ ਨੂੰ ਦਿੰਦੇ ਹਨ। ਪਹਿਲਾ ਭੋਜਨ ਦਿੱਤਾ ਕਿ ਇਸ ਸਰੀਰ ਦੀ ਖ਼ੁਰਾਕ ਅੰਨ ਪਾਣੀ ਦਾ ਭੋਜਨ ਬਖ਼ਸ਼ ਦਿੱਤਾ। ਦੂਜਾ ਭੋਜਨ ਇਹ ਦੇ ਦਿੱਤਾ ਕਿ ਜੇ ਅੰਨ ਪਾਣੀ ਨਾਲ ਸਰੀਰ ਨੂੰ ਤਾਕਤ ਮਿਲਦੀ ਹੈ ਤਾਂ ਨਾਮ ਨਾਲ ਗੁਰੂ ਨੇ ਸਿੱਖ ਦੀ ਆਤਮਾ ਨੂੰ

ਤਾਕਤ ਦਿੱਤੀ। ਧੰਨ ਗੁਰੂ ਅਰਜਨ ਸਾਹਿਬ ਨੇ ਉਹ ਪਦਾ ਬਖ਼ਸ਼ਿਸ਼ ਕੀਤਾ ਕਿ-

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥*

(ਅੰਗ ੨੮੬)

ਇਹ ਨਹੀਂ ਕਿ ਗੁਰੂ ਅੱਜ ਦਇਆਲੂ ਹਨ ਤੇ ਕੱਲ ਨੂੰ ਗੁਰੂ ਨੇ ਰੁੱਸ ਜਾਣਾ ਹੈ। ਸੱਚ ਜਾਣੋ, ਸਾਡੇ ਅੰਦਰ ਦੀ ਭਾਵਨਾ ਕਰਕੇ ਹੀ ਫ਼ਰਕ ਪੈਂਦਾ ਹੈ। ਗੁਰੂ ਤਾਂ ਕੋਈ ਸਮਾਂ ਅਜਿਹਾ ਨਹੀਂ ਜਦੋਂ ਦਇਆ ਦੇ ਘਰ ਵਿਚ ਨਾ ਆਏ ਹੋਣ। ਸਤਿਗੁਰੂ ਤਾਂ ਸੂਰਜ ਦੀਆਂ ਕਿਰਨਾਂ ਦੀ ਤਰ੍ਹਾਂ ਸਾਡੇ ਘਰ ਦੇ ਦਰਵਾਜ਼ੇ ਸਾਹਮਣੇ ਆ ਕੇ ਰਹਿਮਤ ਬਿਖੇਰਦੇ ਹਨ। ਜੇ ਮੈਂ ਹੀ ਦਰਵਾਜ਼ਾ ਬੰਦ ਕਰੀ ਬੈਠਾ ਹਾਂ ਤਾਂ ਇਸਦੇ ਵਿਚ ਸੂਰਜ ਦਾ ਕੋਈ ਦੋਸ਼ ਨਹੀਂ। ਸਤਿਗੁਰੂ ਸਦੀਵ ਦਇਆਲੂ ਹਨ। ਮਹਾਰਾਜ, ਜਦੋਂ ਗੁਰੂ ਦਇਆਲੂ ਹੁੰਦੇ ਹਨ ਤਾਂ ਫਿਰ ਕ੍ਰਿਪਾ ਕਰਕੇ ਦੱਸੋ ਕਿ ਗੁਰੂ ਦੀ ਦਇਆਲਤਾ ਦੇ ਲੱਛਣ ਕੀ ਹਨ ? ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰੂ ਦੀ ਦਇਆਲਤਾ ਦਾ ਲੱਛਣ ਇਹ ਹੈ ਕਿ ਸਿੱਖ ਦੇ ਅੰਦਰ ਦੀ ਭੈੜੀ ਮੱਤ ਨੂੰ ਦਿਨੋਂ ਦਿਨ ਖ਼ਤਮ ਕਰਨ ਲੱਗ ਜਾਂਦੇ ਹਨ। ਉਹ ਭੈੜੀ ਮੱਤ ਕਿਵੇਂ ? ਉਦਾਹਰਨ ਦੇ ਤੌਰ 'ਤੇ ਰਸਤੇ ਵਿਚ ਚੱਲਦੇ ਹਾਂ। ਅੱਖਾਂ ਨਾਲ ਅਨੇਕਾਂ ਲੋਕਾਂ ਦੇ ਚੇਹਰੇ ਨੂੰ ਦੇਖਕੇ ਅੰਦਰ ਮਲੀਨਤਾ ਹੁੰਦੀ ਹੈ। ਜਦੋਂ ਗੁਰੂ ਦਾ ਸ਼ਬਦ ਅੰਦਰ ਟਿੱਕ ਗਿਆ ਤਾਂ ਹੁਣ ਉਹਨਾਂ ਚਿਹਰਿਆਂ ਨੂੰ ਦੇਖਦਾ ਹੈ, ਪਰ ਅੰਦਰ ਮਲੀਨ ਫੁਰਨਿਆਂ ਨੂੰ ਜਨਮ ਨਹੀਂ ਹੋਣ ਦਿੰਦਾ। ਪਹਿਲਾਂ ਚੱਲਦਾ ਸੀ, ਕਿਸੇ ਦੁਸ਼ਮਣ ਦੀ ਸੂਹ ਕੰਨਾਂ ਵਿਚ ਪੈਣੀ ਤਾਂ ਉਸਦੇ ਬਾਰੇ ਬੁਰਾ ਚਿਤਵਨ ਲੱਗ ਪੈਣਾ ਪਰ ਹੁਣ ਗੁਰੂ ਨੇ ਇੰਨੀ ਕ੍ਰਿਪਾ ਕਰ ਦਿੱਤੀ ਕਿ ਦੁਸ਼ਮਣ ਨੂੰ ਵੀ ਮਿੱਤਰ ਜਾ ਕੇ ਗਲੇ ਲਾਉਣ ਲੱਗ ਪਿਆ। ਦੇਖੋ ਸਤਿਗੁਰੂ ਅੰਦਰ ਦੀ ਦੁਰਮਤਿ ਕਿਵੇਂ ਖ਼ਤਮ ਕਰਦੇ ਹਨ। ਪਹਿਲਾ ਅੰਦਰ ਕ੍ਰੋਧ ਨੇ ਠਾਠਾਂ ਮਾਰਨੀਆਂ, ਹੁਣ ਗੁਰੂ ਨੇ ਇੰਨੀ ਕ੍ਰਿਪਾ ਕਰ ਦਿੱਤੀ ਕਿ ਮਨਾ ! ਕਿਉਂ ਆਪਣੇ ਅੰਦਰ ਦੇ ਭਾਂਡੇ ਨੂੰ ਸਾੜੀ ਜਾਂਦਾ ਹੈਂ, ਤੂੰ ਚੁੱਪ ਕਰਕੇ ਰੱਬ ਦੇ ਚਰਨਾਂ ਦੀ ਟੇਕ ਲੈ ਲੈ, ਖਿਮਾ ਵਰਗਾ ਦੁਨੀਆਂ ਵਿਚ ਹੋਰ ਕੋਈ ਵੱਡਾ ਗੁਣ ਨਹੀਂ। ਸਤਿਗੁਰ ਨੇ ਫ਼ੁਰਮਾਇਆ-

*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*

ਜਿਉਂ ਜਿਉਂ ਅੰਦਰ ਦੀ ਮੈਲ ਧੁਪਦੀ ਹੈ ਸੱਚ ਜਾਣੋ, ਨਾਮ ਜੱਪਣ ਦਾ ਚਾਅ ਪੈਦਾ ਹੁੰਦਾ ਹੈ। ਸਾਹਿਬ ਫ਼ੁਰਮਾਣ ਲੱਗੇ ਕਿ-

*ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥*

(ਅੰਗ ੨੮੬)

ਗੁਰੂ ਨੇ ਕ੍ਰਿਪਾ ਕਰਕੇ ਸਿੱਖ ਦੇ ਵਿਕਾਰਾਂ ਦੇ ਬੰਧਨ ਕੱਟ ਦਿੱਤੇ ਤੇ ਜਦੋਂ ਅੰਦਰੋਂ ਬੰਧਨ

ਕੱਟੇ ਗਏ ਤਾਂ ਸਾਹਿਬ ਕਹਿੰਦੇ ਹਨ ਕਿ ਗੁਰੂ ਦਾ ਸਿੱਖ ਵਿਕਾਰਾਂ ਤੋਂ ਦੂਰੀ ਬਣਾਉਣ ਲੱਗ ਪਿਆ।

*ਸਤਿਗੁਰੁ ਸਿਖ ਕੇ ਬੰਧਨ ਕਾਟੈ॥*
*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*

ਫਿਰ ਜਦੋਂ ਅੰਦਰ ਵਾਲਾ ਭਾਂਡਾ ਬਿਲਕੁਲ ਨਿਰਮਲ ਹੋ ਗਿਆ ਤਾਂ ਗੁਰੂ ਜੀ ਨੇ ਆਵਾਜ਼ ਮਾਰ ਕੇ ਕਿਹਾ, ਲਿਆ ਸਿੱਖਾ ! ਅੱਜ ਤੇਰਾ ਭਾਂਡਾ ਅੱਤ ਦਾ ਨਿਰਮਲ ਹੈ, ਮੈਂ ਤੇਰੇ ਭਾਂਡੇ ਵਿਚ ਇਕ ਅਮੋਲਕ ਦਾਤ ਪਾਉਣੀ ਚਾਹੁੰਦਾ ਹਾਂ। ਹੇ ਸੱਚੇ ਪਾਤਿਸ਼ਾਹ ! ਅਮੋਲਕ ਦਾਤ ਕੀ ? ਕਹਿਣ ਲੱਗੇ ਕਿ ਤੂੰ ਬਚਨ ਕਮਾ ਕੇ ਅੰਦਰ ਦੀ ਮੈਲ ਧੋਤੀ ਹੈ, ਭਾਂਡਾ ਤੇਰਾ ਸਾਫ਼ ਹੈ, ਅੱਜ ਮੈਂ ਤੈਨੂੰ ਵਡਭਾਗੀ ਬਣਾ ਦੇਵਾਂ। ਮਹਾਰਾਜ ਵਡਭਾਗੀ ਦੇ ਲੱਛਣ ਕੀ ਹਨ ? ਕਹਿੰਦੇ ਹਨ, ਅੱਜ ਮੈਂ ਤੇਰੇ ਅੰਦਰ ਦੇ ਭਾਂਡੇ ਵਿਚ ਨਾਮ ਦੀ ਦਾਤ ਟਿਕਾਉਣ ਲੱਗਾ ਹਾਂ। ਸਾਹਿਬ ਨੇ ਬਚਨ ਕੀਤਾ ਕਿ

*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*

ਅੰਮ੍ਰਿਤ ਦੀ ਦਾਤ ਦੇ ਨਾਲ ਗੁਰੂ ਜੀ ਕੋਲੋਂ ਨਾਮ ਧਨ ਲੈਣਾ ਹੈ। ਸਰੀਰ ਤਾਂ ਪਹਿਲਾਂ ਵੀ ਪਵਿੱਤਰ ਹੈ। ਇਹ ਸਰੀਰ ਭਾਗਾਂ ਵਾਲਾ ਹੈ ਜਦੋਂ ਸਾਨੂੰ ਇਹ ਦੇਹੀ ਮਿਲ ਗਈ, ਪਰ ਗੁਰੂ ਦੀ ਨਜ਼ਰ ਵਿਚ ਉਦੋਂ ਭਾਗਾਂ ਵਾਲਾ ਬਣਿਆ ਜਦੋਂ ਇਸ ਸਰੀਰ ਵਿਚ ਗੁਰੂ ਨੇ ਨਾਮ ਦਾ ਅੰਮ੍ਰਿਤ ਟਿਕਾਅ ਦਿੱਤਾ। ਸਾਹਿਬ ਦੇ ਬਚਨ ਹਨ

*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*

ਸਾਹਿਬ ਕਹਿਣ ਲੱਗੇ ਸਿੱਖਾ ! ਤੈਨੂੰ ਇਸ ਕਰਕੇ ਕਿਹਾ ਜਾਂਦਾ ਹੈ ਕਿ ਗੁਰੂ ਵਾਲਾ ਬਣ, ਗੁਰੂ ਦੀ ਸ਼ਰਨ ਵਿਚ ਜਾ, ਕਿਉਂਕਿ ਜਿੰਨੀ ਦੇਰ ਤੱਕ ਤੇਰੀ ਇਹ ਦੇਹ ਪੰਜਾਂ ਤੱਤਾਂ ਦੀ ਕਾਇਮ ਹੈ, ਉੱਨੀ ਦੇਰ ਤੱਕ ਲੋਕ ਤੇਰੇ ਨਾਲ ਚੱਲਣਗੇ। ਅੱਜ ਮੇਰਾ ਸਰੀਰ ਕਾਇਮ ਹੈ, ਮੈਂ ਚਾਰ ਬੰਦਿਆਂ ਨੂੰ ਆਵਾਜ਼ ਮਾਰਾਂਗਾ ਤਾਂ ਉਹ ਮੇਰਾ ਸਾਥ ਦੇਣਗੇ। ਪਿਆਰਿਉ ! ਅੱਜ ਮੇਰਾ ਸਰੀਰ ਤੇ ਦੌਲਤ ਮੇਰੇ ਕੋਲ ਹੈ ਤੇ ਹਜੂਮ ਆਪਣੇ ਆਪ ਪਿੱਛੇ ਤੁਰੇਗਾ, ਕਿਉਂਕਿ ਚਾਨਣ ਵਿਚ ਹਮੇਸ਼ਾ ਪਰਛਾਵੇਂ ਪਿੱਛੇ ਚੱਲਣ ਲੱਗ ਪੈਂਦੇ ਹਨ। ਜਦੋਂ ਤੇਰੇ ਕੋਲ ਜ਼ਿੰਦਗੀ ਹੈ, ਤੇਰੇ ਕੋਲ ਧਨ ਹੈ ਤਾਂ ਲੋਕਾਂ ਦੀ ਭੀੜ ਤੇਰੇ ਨਾਲ ਪਰਛਾਵਾਂ ਬਣਕੇ ਚੱਲੇਗੀ ਤੇ ਜਿਸ ਦਿਨ ਤੂੰ ਹਨੇਰੇ ਵਿਚ ਪ੍ਰਵੇਸ਼ ਕੀਤਾ, ਸੱਚ ਜਾਣੀ, ਹਨੇਰੇ ਵਿਚ ਤਾਂ ਆਪਣੇ ਤਨ ਦੇ ਪਰਛਾਵੇਂ ਵੀ ਸਾਥ ਛੱਡ ਜਾਂਦੇ ਹਨ।

ਗੁਰੂ ਕਿਉਂ ਧਾਰਨ ਕਰਨਾ ਹੈ ? ਧੰਨ ਗੁਰੂ ਅਰਜਨ ਸਾਹਿਬ ਅਖ਼ੀਰ 'ਤੇ ਕਹਿਣ ਲੱਗੇ- ਪਿਆਰਿਆ ! ਤਨ ਨਾਲ ਲੋਕਾਂ ਦੇ ਕਾਫ਼ਲੇ ਚੱਲਦੇ ਹਨ, ਪਰ ਜਿਸ ਦਿਨ ਜਿੰਦ ਨੇ ਇਸ

ਤਨ ਨੂੰ ਤਿਆਗਣਾ ਹੈ, ਸੱਚ ਜਾਣੀ, ਜਿੰਦ ਨਾਲ ਤਾਂ ਆਪਣਾ ਤਨ ਵੀ ਨਹੀਂ ਜਾਂਦਾ। ਜਿੰਦ ਨਾਲ ਉਹ ਜਾਏਗਾ ਜੋ ਤੂੰ ਗੁਰੂ ਦੀ ਕ੍ਰਿਪਾ ਨਾਲ ਜੱਪਿਆ ਹੈ। ਇਸ ਕਰਕੇ ਅੰਮ੍ਰਿਤ ਦੀ ਦਾਤ ਲੈਣੀ ਹੈ ਕਿ ਤੇਰੀ ਜਿੰਦ ਨਾਲ ਗੁਰੂ ਤੁਰੇ। ਸਾਹਿਬ ਦੇ ਬਚਨ ਹਨ-

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*

ਅਸੀਂ ਗੁਰੂ ਜੀ ਦੀ ਇਹੀ ਸਾਖੀ ਭਰਦੇ ਹਾਂ ਕਿ ਗੁਰੂ ਵਾਲੇ ਬਣ ਜਾਉ, ਧਨ ਮਿਲੇਗਾ, ਗੁਰੂ ਵਾਲੇ ਬਣ ਜਾਉ, ਪੱਦਵੀ ਮਿਲੇਗੀ। ਗੁਰੂ ਵਾਲੇ ਬਣ ਜਾਉ, ਦੁਨੀਆਂ ਦੇ ਸੁੱਖ ਮਿਲਣਗੇ। ਮੈਂ ਕਹਿੰਦਾ ਹਾਂ ਕਿ ਗੁਰੂ ਵਾਲੇ ਬਣ ਜਾਉ, ਸਿਰ 'ਤੇ ਆਰੇ ਚੱਲਣਗੇ ਪਰ ਰੋਮ ਰੋਮ ਵਿਚੋਂ ਗੁਰੂ ਦੀ ਯਾਦ ਵਿਸਰੇਗੀ ਨਹੀਂ। ਅਗਲੀ ਤੁੱਕ ਹੈ-

*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਅੰਗ ੨੮੬)

ਸਰੀਰ ਸਾਂਭਣ ਵਾਲੇ ਸੈਂਕੜੇ ਲੋਕ ਮਿਲ ਜਾਣਗੇ ਪਰ ਜਿੰਦ ਨਾਲ ਸਾਂਭਣ ਵਾਲਾ ਕੇਵਲ ਪੂਰਾ ਗੁਰੂ ਮਿਲੇਗਾ। ਜੇਕਰ ਗੁਰੂ ਜਦੋਂ ਦੁਰਮਤਿ ਨੂੰ ਦੂਰ ਕਰਦੇ ਹਨ, ਬੰਧਨ ਕੱਟਦੇ ਹਨ, ਅੰਦਰ ਨਾਮ ਟਿਕਾਉਂਦੇ ਹਨ, ਜਿੰਦ ਨਾਲ ਤੁਰਦੇ ਹਨ ਤਾਂ ਆਖ਼ਿਰ ਸਿੱਖ ਦਾ ਵੀ ਕੋਈ ਫ਼ਰਜ਼ ਬਣਦਾ ਹੈ ਕਿ ਸਿੱਖ ਨੇ ਕੀ ਕਰਨਾ ਹੈ ਤੇ ਮੇਰੇ ਧੰਨ ਗੁਰੂ ਅਰਜਨ ਸਾਹਿਬ ਨੇ ਅਗਲੇ ਪਦੇ ਵਿਚ ਸਿੱਖ ਦੇ ਸਮਰਪਿਤ ਹੋਣ ਦੀ ਗੱਲ ਕਹੀ। ਪਹਿਲੇ ਪਦੇ ਵਿਚ ਕਿਹਾ ਗੁਰੂ ਦੀ ਰਹਿਮਤ ਤੇ ਅਗਲੇ ਪਦੇ ਵਿਚ ਸਿੱਖ ਦਾ ਸਮਰਪਣ।

ਮੈਂ ਕਈ ਵਾਰੀ ਬੇਨਤੀ ਕਰਦਾ ਹੁੰਦਾ ਹਾਂ ਕਿ ਜਦੋਂ ਗੁਰੂ ਦਰ 'ਤੇ ਆਉਣਾ ਹੈ ਤਾਂ ਉਦੋਂ ਪੂਰਨ ਤੌਰ 'ਤੇ ਸਮਰਪਿਤ ਹੋ ਜਾਈਏ ਤੇ ਜਦੋਂ ਗੁਰਦੁਆਰੇ ਤੋਂ ਬਾਹਰ ਨਿਕਲਣਾ ਹੈ ਤਾਂ ਉਦੋਂ ਆਪਾਂ ਸੰਘਰਸ਼ ਕਰਨਾ ਹੈ। ਉਦੋਂ ਜੂਝਣਾ ਹੈ। ਗੁਰੂ ਕੋਲ ਸਮਰਪਿਤ ਹੋਣਾ ਹੈ ਤੇ ਵਿਕਾਰਾਂ ਨਾਲ ਸੰਘਰਸ਼ ਕਰਨਾ ਹੈ। ਸੰਸਾਰ ਦੀ ਖੇਡ ਕੀ ਹੈ ? ਅਸੀਂ ਗੁਰੂ ਨਾਲ ਸੰਘਰਸ਼ ਕਰਦੇ ਹਾਂ ਕਿ ਤੁਸੀਂ ਅੰਮ੍ਰਿਤ ਐਵੇਂ ਕਹਿ ਗਏ। ਜੇ ਅੰਮ੍ਰਿਤ ਤੇ ਕਕਾਰਾਂ ਦੀ ਗੱਲ ਨਾ ਕਰਦੇ ਤਾਂ ਸਾਰੀ ਦੁਨੀਆਂ ਹੀ ਸਿੱਖ ਹੋਣੀ ਸੀ। ਨਹੀਂ ਪਿਆਰਿਆ ! ਤੂੰ ਵਿਕਾਰਾਂ ਨਾਲ, ਸੰਸਾਰ ਨਾਲ ਸੰਘਰਸ਼ ਕਰ ਤੇ ਗੁਰੂ ਦੇ ਸਮਰਪਿਤ ਹੋ ਜਾ। ਸਾਹਿਬ ਨੇ ਮੇਹਰ ਭਰਿਆ ਬਚਨ ਕੀਤਾ-

*ਨਿਹਤੇ ਪੰਜਿ ਜਵਾਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥*

(ਅੰਗ ੭੪)

ਥਾਪਣਾ ਸਮਰਪਿਤ ਹੋਣ ਵਾਲੇ ਨੂੰ ਦਿੱਤੀ ਹੈ ਤੇ ਜਿੱਤਦਾ ਉਹ ਹੈ ਜਿਹੜਾ ਸੰਘਰਸ਼ ਕਰਨਾ ਜਾਣਦਾ ਹੈ। ਜੇ ਗੁਰੂ ਇੰਨੇ ਕ੍ਰਿਪਾਲੂ ਹਨ, ਸਿੱਖ 'ਤੇ ਦਇਆ ਕਰਦੇ ਹਨ, ਜਿੰਦ ਨਾਲ ਤੁਰਦੇ ਹਨ ਤਾਂ ਫਿਰ ਸਿੱਖ ਦਾ ਫ਼ਰਜ਼ ਬਣਦਾ ਹੈ ਕਿ ਉਹ ਗੁਰੂ ਨੂੰ ਸਮਰਪਿਤ ਕਿਵੇਂ ਹੋਵੇ। ਧੰਨ ਗੁਰੂ ਅਰਜਨ ਸਾਹਿਬ ਨੇ ਅਗਲੇ ਪਦੇ ਵਿਚ ਕ੍ਰਿਪਾ ਕੀਤੀ ਹੈ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*

ਜਿਹੜਾ ਸਿੱਖ ਆਪਣੇ ਗੁਰੂ ਦੀ ਗੁਰਮਤਿ ਵਿਚ ਰਹਿੰਦਾ ਹੈ।

*ਗੁਰ ਕੀ ਆਗਿਆ ਮਨ ਮਹਿ ਸਹੈ॥*

ਗੁਰੂ ਦੇ ਬਚਨ ਨੂੰ ਆਪਣੇ ਮਨ ਵਿਚ ਸਹਿ ਜਾਏ। ਗੁਰੂ ਦੇ ਬਚਨਾਂ ਨੂੰ ਆਪਣੇ ਹਿਰਦੇ ਵਿਚ ਪਾਲ ਲਵੇ।

*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*

ਤੇ ਸਭ ਤੋਂ ਵੱਡਾ ਜੇ ਗੁਰੂ ਜਿੰਦ ਨਾਲ ਤੁਰਦਾ ਹੈ ਤਾਂ ਤੂੰ ਸਮਰਪਣ ਇਹ ਕਰ ਦੇ ਕਿ

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਅੰਗ ੨੮੬)

ਪਿਆਰਿਆ ! ਜੇ ਗੁਰੂ ਨੂੰ ਮਨ ਸਮਰਪਿਤ ਕਰ ਦਿੱਤਾ ਤਾਂ ਤੇਰੀ ਜ਼ਿੰਦਗੀ ਦੇ ਕਾਰਜ ਰਾਸ ਹੋਣਗੇ। ਸੱਚ ਜਾਣੋ, ਗੁਰੂ ਕੋਲੋਂ ਅੰਮ੍ਰਿਤ ਦੀ ਦਾਤ ਲੈਣੀ ਆਪਣੇ ਮਨ ਨੂੰ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰਨਾ ਹੈ। ਅੰਮ੍ਰਿਤ ਦੀ ਦਾਤ ਲੈਣੀ ਗੁਰੂ ਦੇ ਗ੍ਰਹਿ ਵਿਚ ਰਹਿਣਾ ਹੈ। ਅੰਮ੍ਰਿਤ ਦੀ ਦਾਤ ਲੈਣੀ ਗੁਰੂ ਦੀ ਆਗਿਆ ਨੂੰ ਆਪਣੇ ਹਿਰਦੇ ਵਿਚ ਸਹਿ ਲੈਣਾ ਹੈ।

ਹਜ਼ੂਰ ਗੁਰੂ ਕਲਗੀਧਰ ਜੀ ਨੇ ਗੁਰੂ ਦੀ ਸ਼ਰਨ ਵਿਚ ਪੈਣ ਦਾ ਇਕ ਵਿਧਾਨ ਸਾਨੂੰ ਦਿੱਤਾ ਹੈ। ਇਕ ਮਰਿਆਦਾ ਸਾਨੂੰ ਦੇ ਦਿੱਤੀ ਕਿ ਜੇ ਕਿਸੇ ਨੇ ਉਸ ਇਕ ਤੱਕ ਪਹੁੰਚਣਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਜਾਂ ਕੋਲੋਂ ਅੰਮ੍ਰਿਤ ਦੀ ਦਾਤ ਲੈ। ਦੇਖੋ ਅੰਮ੍ਰਿਤ ਸੰਚਾਰ ਇਸਦੇ ਅੰਦਰ ਹੋ ਜਾਏ ਤੇ ਜਿਸਦੇ ਅੰਦਰ ਅੰਮ੍ਰਿਤ ਸੰਚਾਰ ਹੋ ਗਿਆ, ਉਹ ਅੰਮ੍ਰਿਤਧਾਰੀ ਬਾਣੀ ਨਾਲ ਜੁੜ ਗਿਆ ਤੇ ਜਿਹੜਾ ਅੰਮ੍ਰਿਤਧਾਰੀ ਬਾਣੀ ਨਾਲ ਜੁੜ ਗਿਆ, ਉਹ ਅੰਮ੍ਰਿਤ ਨਾਮ ਨਿਧਾਨ ਨਾਲ ਜੁੜ ਗਿਆ ਤੇ ਜਿਹੜਾ ਅੰਮ੍ਰਿਤ ਨਾਮ ਨਿਧਾਨ ਨਾਲ ਜੁੜ ਗਿਆ, ਸੱਚ ਜਾਣੋ, ਉਹ ੧ੴ ਦੇ ਚਰਨਾਂ ਵਿਚ ਅਭੇਦ ਹੋ ਗਿਆ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅੰਮ੍ਰਿਤ ਸ਼ਬਦ ਨੂੰ ਬੜੇ ਭਾਵ-ਪੂਰਕ ਸ਼ਬਦਾਂ ਨਾਲ ਬਿਆਨ ਕੀਤਾ ਗਿਆ ਹੈ। ਅੰਮ੍ਰਿਤ ਦੇ ਅਰਥ ਦੁੱਧ ਵੀ ਹਨ। ਅੰਮ੍ਰਿਤ ਦਾ ਅਰਥ ਛੱਤੀਹ ਪ੍ਰਕਾਰ ਦੇ ਭੋਜਨ ਵੀ ਹਨ। ਅੰਮ੍ਰਿਤ ਦਾ ਅਰਥ ਚੰਦਨ ਦੀ ਲੱਕੜ ਵੀ ਹੈ। ਅੰਮ੍ਰਿਤ ਦਾ ਅਰਥ ਸ਼ੁਭ ਗੁਣ ਵੀ ਹਨ। ਅੰਮ੍ਰਿਤ ਦਾ ਅਰਥ ਬਾਣੀ ਵੀ ਹੈ। ਅੰਮ੍ਰਿਤ ਦਾ ਅਰਥ ਨਾਮ ਵੀ ਹੈ ਤੇ ਅੰਮ੍ਰਿਤ ਦਾ ਅੱਖਰੀ ਅਰਥ ਅਮਰ ਰਹਿਣ ਵਾਲੀ ਕਾਇਆ ਲਈ ਵੀ ਵਰਤਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਪਹਿਲੀ ਬੇਨਤੀ ਇਹ ਹੈ ਕਿ ਅੰਮ੍ਰਿਤ ਦੇ ਅਰਥ ਭੋਜਨ

ਹਨ। ਹਜ਼ੂਰ ਦਾ ਬਚਨ ਹੈ-

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਏ॥*
*ਤਿਸੁ ਠਾਕੁਰ ਕਉ ਰਖੁ ਮਨ ਮਾਹਿ॥*

(ਸੁਖਮਨੀ ਸਾਹਿਬ)

ਸਾਹਿਬ ਕਹਿੰਦੇ ਹਨ-

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥*
*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥*
*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥*

(ਅੰਗ ੧੬)

ਇਥੇ ਛਤੀਹ ਅੰਮ੍ਰਿਤ ਦਾ ਅਰਥ ਹੈ ਛੱਤੀਹ ਪ੍ਰਕਾਰ ਦੇ ਕੀਮਤੀ ਸੁਆਦਲੇ ਭੋਜਨ। ਦੂਜਾ ਅਰਥ ਬਾਣੀ ਵਿਚ ਹੈ ਅੰਮ੍ਰਿਤ ਦਾ ਦੁੱਧ।

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*

(ਅੰਗ ੪੮੯)

ਇਥੇ ਅੰਮ੍ਰਿਤ ਦਾ ਅਰਥ ਗੁਰੂ ਦਾ ਦਿੱਤਾ ਹੋਇਆ ਨਾਮ ਨਹੀਂ, ਇਥੇ ਅੰਮ੍ਰਿਤ ਦਾ ਅਰਥ ਇਹ ਹੈ ਕਿ ਉਸ ਪਸੂ ਵਿਚੋਂ ਮਿਲਿਆ ਹੋਇਆ ਅੰਮ੍ਰਿਤ ਵਰਗਾ ਦੁੱਧ। ਭਗਤ ਨਾਮਦੇਵ ਜੀ ਨੇ ਇਕ ਤੁੱਕ ਕਹੀ ਹੈ। ਉਸਦੇ ਵਿਚ ਉਹਨਾਂ ਨੇ ਭਾਂਡੇ ਵਿਚ ਜਦੋਂ ਦੁੱਧ ਪਾਇਆ ਹੈ ਤਾਂ ਉਥੇ ਇਹ ਨਹੀਂ ਕਿਹਾ ਕਿ ਮੈਂ ਬਰਤਨ ਵਿਚ ਦੁੱਧ ਪਾ ਕੇ ਤੁਰਿਆ, ਉਥੇ ਸ਼ਬਦ ਵਰਤੇ ਹਨ ਕਿ

*ਸੋਇਨ ਕਟੋਰੀ ਅੰਮ੍ਰਿਤ ਭਰੀ॥*
*ਲੈ ਨਾਮੈ ਹਰਿ ਆਗੈ ਧਰੀ॥*

(ਅੰਗ ੧੧੬੩)

ਅੰਮ੍ਰਿਤ ਦਾ ਅੱਖਰੀ ਅਰਥ ਉਥੇ ਵੀ ਦੁੱਧ ਹੈ। ਤੀਜਾ ਬਾਣੀ ਵਿਚ ਅੰਮ੍ਰਿਤ ਸ਼ਬਦ ਜੋ ਹੈ ਉਹ ਚੰਦਨ ਦੀ ਲੱਕੜ ਲਈ ਵਰਤਿਆ ਹੈ। ਭਗਤ ਰਵਿਦਾਸ ਜੀ ਦਾ ਇਕ ਬਚਨ ਆਉਂਦਾ ਹੈ-

*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*

(ਅੰਗ ੫੨੫)

ਬਿਖ ਸ਼ਬਦ ਸੱਪ ਲਈ ਵਰਤਿਆ ਹੈ ਤੇ ਅੰਮ੍ਰਿਤ ਸ਼ਬਦ ਚੰਦਨ ਦੀ ਲੱਕੜ ਲਈ

ਵਰਤਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅੰਮ੍ਰਿਤ ਸ਼ਬਦ ਸ਼ੁਭ ਗੁਣਾਂ ਲਈ ਵਰਤਿਆ ਹੈ।

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥*

ਤੇ ਅਗਲੀ ਤੁੱਕ ਹੈ-

*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥*

(ਅੰਗ ੬੦੦)

ਅੰਮ੍ਰਿਤੁ ਲੂਟਹਿ ਦਾ ਅੱਖਰੀ ਅਰਥ ਹੈ ਕਿ ਤੇਰੇ ਅੰਮ੍ਰਿਤ ਵਰਗੇ ਸ਼ੁਭ ਗੁਣਾਂ ਨੂੰ ਇਹ ਵਿਕਾਰ ਲੁੱਟਦੇ ਪਏ ਹਨ। ਪੰਜਵਾਂ ਅੰਮ੍ਰਿਤ ਦਾ ਅਰਥ ਹੈ ਕਿ ਆਪਣੇ ਆਪ ਨੂੰ ਸਮਝਣਾ ਕਿ ਮੈਨੂੰ ਕਦੀ ਮੌਤ ਆਉਣੀ ਨਹੀਂ। ਉਥੇ ਹਜ਼ੂਰ ਨੇ ਸ਼ਬਦ ਵਰਤਿਆ-

*ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥*

(ਅੰਗ ੧੫੪)

ਬਾਣੀ ਲਈ ਵੀ ਹਜ਼ੂਰ ਨੇ ਅੰਮ੍ਰਿਤ ਸ਼ਬਦ ਵਰਤਿਆ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਅੰਮ੍ਰਿਤੁ ਤੇਰੀ ਬਾਣੀਆ॥*
*ਤੇਰਿਆ ਭਗਤਾ ਰਿਦੈ ਸਮਾਣੀਆ॥*

(ਅੰਗ ੭੨)

ਬਾਣੀ ਵੀ ਅੰਮ੍ਰਿਤ ਹੈ। ਸਾਡੇ ਅੰਦਰ ਵੀ ਅੰਮ੍ਰਿਤ ਹੈ ਪਰ ਕਿਉਂ ਖੰਡੇ ਬਾਟੇ ਦਾ ਅੰਮ੍ਰਿਤ ਅਸੀਂ ਲੈਂਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਨੇ ਇਕ ਪ੍ਰਮਾਣ ਦਿੱਤਾ ਹੈ। ਸਾਹਿਬ ਕਹਿੰਦੇ ਹਨ ਕਿ ਦੁੱਧ ਲਉ ਤੇ ਕਿਸੇ ਅਨਪੜ੍ਹ ਬੰਦੇ ਦੇ ਸਾਹਮਣੇ ਚਲੇ ਜਾਉ ਤੇ ਉਸਨੂੰ ਪੁੱਛੋ ਕੀ ਇਸ ਦੁੱਧ ਦੇ ਵਿਚ ਘਿਉ ਹੈ ? ਇਸ ਦੁੱਧ ਵਿਚ ਮੱਖਣ ਹੈ? ਅਗਿਆਨੀ ਤੋਂ ਅਗਿਆਨੀ ਬੰਦਾ ਕਹਿ ਦੇਵੇਗਾ ਕਿ ਇਸ ਦੁੱਧ ਵਿਚ ਪ੍ਰਮਾਤਮਾ ਨੇ ਮੱਖਣ ਟਿਕਾਇਆ ਹੈ। ਫਿਰ ਦਿੱਸਦਾ ਕਿਉਂ ਨਹੀਂ? ਕਹਿਣ ਲੱਗੇ ਇਸ ਦੁੱਧ ਨੂੰ ਜਾਗ ਲਾਈਏ। ਜਾਗ ਲਾਉਣ ਤੋਂ ਬਾਅਦ ਉਸੇ ਵੇਲੇ ਮਧਾਣੀ ਪਾ ਦੇਈਏ ਤਾਂ ਕੀ ਉਸੇ ਵੇਲੇ ਦੁੱਧ ਵਿਚੋਂ ਮੱਖਣ ਨਿਕਲ ਆਉਂਦਾ ਹੈ ? ਉਹਨਾਂ ਰੱਬ ਦੇ ਪਿਆਰਿਆਂ ਨੇ ਕਿਹਾ, ਨਹੀਂ। ਦੁੱਧ ਨੂੰ ਜਾਗ ਲਾਉਣ ਤੋਂ ਬਾਅਦ ਇਕਾਗਰਤਾ ਦੀ ਲੋੜ ਹੈ। ਜੇ ਜਾਗ ਲਾ ਕੇ ਅਸੀਂ ਦੁੱਧ ਨੂੰ ਹਿਲਾਉਂਦੇ ਰਹਾਂਗੇ ਤਾਂ ਕਦੀ ਦੁੱਧ ਨਹੀਂ ਜੰਮੇਗਾ। ਜਾਗ ਲਾਉਣ ਤੋਂ ਬਾਅਦ ਇਸਨੂੰ ਇਕਾਂਤ ਵਿਚ ਰੱਖ ਦਿਉ ਤੇ ਇਸਦੀ ਇਕਾਗਰਤਾ ਦੁੱਧ ਨੂੰ ਜਮਾਏਗੀ ਤੇ ਜਿਸ ਦਿਨ ਦੁੱਧ ਇਕਾਗਰਤਾ ਵਿਚ ਟਿੱਕ ਗਿਆ, ਉਸ ਦਿਨ ਮਧਾਣੀ ਪਾ ਕੇ ਬੈਠ ਜਾਈਂ। ਸੱਚ ਜਾਣੀ, ਜਿਹੜੇ ਦੁੱਧ ਵਿਚੋਂ ਮੱਖਣ ਦਿੱਸਦਾ ਨਹੀਂ, ਇਕਾਗਰਤਾ ਦੁੱਧ ਦੀ ਉਸ ਕੀਮਤੀ ਤੱਤ ਮੱਖਣ ਨੂੰ ਜਨਮ ਦੇਵੇਗੀ। ਜੇ ਬੰਦਿਆ ! ਤੂੰ ਅੰਦਰ ਦਾ ਆਤਮਕ

ਤੱਤ ਮਾਨਣਾ ਹੈ ਤਾਂ ਆਪਣੇ ਅੰਦਰ ਨੂੰ ਦੋ ਘੜੀਆਂ ਕਿਸੇ ਆਸਣ 'ਤੇ ਟਿਕਾਉਣ ਦਾ ਯਤਨ ਕਰ। ਅੰਦਰ ਤੇਰੇ ਅੰਮ੍ਰਿਤ ਹੈ। ਪੰਜ ਪਿਆਰੇ ਤੈਨੂੰ ਜਾਗ ਲਾਉਂਦੇ ਹਨ ਤੇ ਨਾਲ ਇਕ ਗੱਲ ਕਹਿੰਦੇ ਹਨ ਕਿ ਪਿਆਰਿਆ ! ਜਿਹੜੀਆਂ ਬਾਣੀਆਂ ਪੜ੍ਹਕੇ ਅਸੀਂ ਪਾਣੀ ਨੂੰ ਅੰਮ੍ਰਿਤ ਬਣਾ ਦਿੱਤਾ ਹੈ, ਤੂੰ ਰੋਜ਼ ਇਹਨਾਂ ਬਾਣੀਆਂ ਦਾ ਅੰਮ੍ਰਿਤ ਵੇਲੇ ਨਿਤਨੇਮ ਕਰੀਂ। ਸੱਚ ਜਾਣੀ, ਤੇਰੀ ਜ਼ਿੰਦਗੀ ਦੇ ਰੋਮ ਰੋਮ ਵਿਚ ਅੰਮ੍ਰਿਤ ਰੱਚ ਜਾਏਗਾ। ਕਿਉਂ ਕਹਿ ਦਿੱਤਾ ਕਿ ਜਿਹੜੀ ਬਾਣੀ ਨਾਲ ਅੰਮ੍ਰਿਤ ਤਿਆਰ ਕੀਤਾ, ਉਹੀ ਤੂੰ ਨਿਤਨੇਮ ਕਰਨਾ ਹੈ? ਕਿਉਂਕਿ ਜੇ ਉਹ ਬਾਣੀਆਂ ਪਾਣੀ ਨੂੰ ਅੰਮ੍ਰਿਤ ਬਣਾਉਂਦੀਆਂ ਹਨ ਤਾਂ ਸੱਚ ਜਾਣੀ, ਤੇਰੀ ਜ਼ਿੰਦਗੀ ਓਦੋਂ ਅੰਮ੍ਰਿਤਧਾਰੀ ਬਣੇਗੀ ਜਦੋਂ ਉਹਨਾਂ ਬਾਣੀਆਂ ਦਾ ਰੋਜ਼ ਤੂੰ ਅਭਿਆਸ ਕਰੇਂਗਾ।

ਅੰਦਰ ਦਾ ਅੰਮ੍ਰਿਤ ਪ੍ਰਗਟ ਹੁੰਦਾ ਹੈ ਕ੍ਰਿਪਾ ਨਾਲ ਤੇ ਉਹ ਕ੍ਰਿਪਾ ਹੈ ਖੰਡੇ ਬਾਟੇ ਦੀ ਪਹੁਲ। ਕਕਾਰ ਸਾਡੀ ਭਗਤੀ ਹੈ। ਕਕਾਰ ਸਾਡਾ ਸਿਮਰਨ ਹੈ। ਕਕਾਰ ਸਾਡੀ ਜ਼ਿੰਦਗੀ ਦਾ ਅੰਗ ਹਨ। ਇਹੀ ਕਾਰਨ ਹੈ ਕਿ ਹਜ਼ੂਰ ਨੇ ਅੰਮ੍ਰਿਤ ਦੀ ਦਾਤ ਦਿੱਤੀ। ਪੰਜ ਕਕਾਰ ਸਾਨੂੰ ਦਿੱਤੇ। ਬਾਣੀ ਦੇ ਕੇ ਅਖ਼ੀਰ 'ਤੇ ਸ਼ਬਦ ਕਿਹਾ ਕਿ ਗੁਰੂ ਦੀਪਕ ਹੈ। ਗੁਰੂ ਨਾਨਕ ਸਾਹਿਬ ਦੀਪਕ ਗੁਰੂ ਹਨ। ਜਿਹੜੀ ਜੋਤ ਗੁਰੂ ਨਾਨਕ ਸਾਹਿਬ ਵਿਚ ਲੱਟ ਲੱਟ ਕਰਕੇ ਬੱਲਦੀ ਹੈ, ਉਹੀ ਗੁਰੂ ਗੋਬਿੰਦ ਸਿੰਘ ਜੀ ਵਿਚ ਆਈ ਤੇ ਜਿਹੜੀ ਜੋਤ ਨੇ ਪੰਜਾਂ ਵਿਚ ਵਰਤ ਕੇ ਅੰਮ੍ਰਿਤ ਤਿਆਰ ਕੀਤਾ ਤੇ ਅੰਮ੍ਰਿਤ ਛੱਕਣ ਤੋਂ ਬਾਅਦ ਜਦੋਂ ਸਿੱਖ ਵਿਚ ਅੰਮ੍ਰਿਤ ਸੰਚਾਰ ਹੋਇਆ ਤਾਂ ਉਹ ਖ਼ਾਲਸਾ ਬਣਿਆ ਤੇ ਜਿਹੜਾ ਖ਼ਾਲਸਾ ਬਣ ਗਿਆ, ਉਸਦੇ ਵਿਚ ਪੂਰਨ ਜੋਤ ਜੱਗ ਗਈ। ਆਉ ਅਸੀਂ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚੋਂ ਅੰਮ੍ਰਿਤ ਦੀ ਦਾਤ ਲਈਏ ਤੇ ਅੰਦਰੋਂ ਭੁੱਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਆਪ ਕ੍ਰਿਪਾ ਕਰਕੇ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨਿ ਤਨਿ ਤੇਰੀ ਟੇਕ ਹੈ ਪਿਆਰੇ

ਸੋਰਠਿ ਮਹਲਾ ੫॥

*ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥*
*ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ॥*
*ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥*
*ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥ ੧॥*
*ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥*
*ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ॥ ਰਹਾਉ॥*
*ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥*
*ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥*
*ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ॥*
*ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥ ੨॥*
*ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥*
*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥*
*ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ॥*
*ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥ ੩॥*
*ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥*
*ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥*
*ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥*
*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥ ੪॥*
*ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥*
*ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥*

*ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥*
*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥ ੫॥*
*ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥*
*ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ॥*
*ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ॥*
*ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ॥ ੬॥*
*ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥*
*ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥*
*ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ॥*
*ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ॥ ੭॥*
*ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥*
*ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ॥*
*ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ॥*
*ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ॥ ੮॥ ੨॥*

(ਅੰਗ ੬੪੦)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿ ਸੰਗੀ ਜਨੋਂ ! ਇਹ ਅੰਮ੍ਰਿਤ ਬਚਨ ਧੰਨ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਸਨਾ ਤੋਂ ਉਚਾਰਨ ਕੀਤੇ ਹਨ। ਅਸਟਪਦੀ ਰੂਪ ਵਿਚ ਇਹ ਬਚਨ ਸਾਨੂੰ ਹੁਕਮ ਰੂਪ ਵਿਚ ਬਖ਼ਸ਼ਿਆ ਹੈ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਮਹਾਰਾਜ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਕਰਦਿਆਂ ਹੋਇਆਂ ਸਮੁੱਚੀ ਮਾਨਵਤਾ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਕਿ ਹੇ ਇਨਸਾਨ ! ਮਾਤਾ ਦੇ ਉਦਰ ਵਿਚ ਉਸ ਦੁੱਖ ਦੇ ਸਾਗਰ ਉਸ ਅਗਨਿ ਵਿਚ ਤੈਨੂੰ ਬਚਾਉਣ ਵਾਲਾ ਕੇਵਲ ਪਰੀਪੂਰਨ ਪ੍ਰਮੇਸ਼ਰ ਦਾ ਨਾਮ ਹੈ। ਉਸ ਨਾਮ ਦੀ ਕ੍ਰਿਪਾ ਦਾ ਸਦਕਾ ਤੂੰ ਉਸ ਅੱਗ ਵਿਚੋਂ ਬੱਚ ਗਿਆ ਪਰ ਜਦੋਂ ਜਨਮ ਹੋਇਆ, ਮਾਇਆ ਦੀ ਹਵਾ ਲੱਗਣ ਦੀ ਦੇਰ ਸੀ ਕਿ ਜਿਸਨੂੰ ਖਿਨ ਖਿਨ ਚੇਤੇ ਕਰਦਾ ਸੀ, ਉਹ ਸਚਾ ਸਾਈਂ ਤੇਰੇ ਅੰਦਰੋਂ ਵਿਸਰ ਗਿਆ। ਇਸ ਮਾਇਆ ਦੇ ਜ਼ਹਿਰ ਨੂੰ ਤੂੰ ਖਾਣ ਲੱਗ ਪਿਆ ਤੇ ਨਾਮ ਰੂਪੀ ਅੰਮ੍ਰਿਤ ਦਾ ਤੂੰ ਤਿਆਗ

ਕਰ ਦਿੱਤਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਅਸੀਂ ਦੇਖਦੇ ਹਾਂ ਕਿ ਇਸ ਜੀਵ ਦਾ ਮਾਤਾ ਦੇ ਉਦਰ ਵਿਚ ਜੇ ਬਚਾਅ ਹੋਇਆ ਹੈ ਤਾਂ ਸਿਰਫ਼ ਉਸ ਪਰੀਪੂਰਨ ਪ੍ਰਮੇਸ਼ਰ ਦੀ ਬਰਕਤ ਦੇ ਸਦਕਾ। ਪਹਿਲੀ ਬੇਨਤੀ ਇਹ ਹੈ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਜਦੋਂ ਇਸ ਜੀਵ ਨੇ ਮਾਤਾ ਦੇ ਉਦਰ ਵਿਚ ਪ੍ਰਵੇਸ਼ ਕਰਨਾ ਹੈ, ਇਸ ਵਰਗੇ ਪਤਾ ਨਹੀਂ ਨਿੱਕੇ ਨਿੱਕੇ ਹੋਰ ਜੀਵ ਵੀ ਆਏ, ਪਰ ਉਹਨਾਂ ਲੱਖਾਂ ਵਿਚੋਂ ਕੇਵਲ ਇਕ ਜੀਵ ਸੀ, ਇਕ ਸੈੱਲ ਸੀ, ਜਿਸਨੂੰ ਮਾਤਾ ਦੇ ਉਦਰ ਵਿਚ ਟਿਕਾਣਾ ਮਿਲ ਗਿਆ। ਬਾਕੀਆਂ ਨੂੰ ਟਿਕਾਣਾ ਨਹੀਂ ਮਿਲਿਆ। ਪ੍ਰਮਾਤਮਾ ਨੇ ਮੇਹਰ ਕੀਤੀ ਤੇ ਇਕ ਨੂੰ ਟਿਕਾਣਾ ਮਿਲਿਆ ਤੇ ਉਸ ਪ੍ਰਭੂ ਨੇ ਕ੍ਰਿਪਾ ਕਰਕੇ ਇਸ ਜੀਵ ਦੇ ਉੱਪਰ ਸਰੀਰ ਦਾ ਢਾਂਚਾ ਬਣਾ ਦਿੱਤਾ। ਗੁਰੂ ਗ੍ਰੰਥ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਉਸ ਅੱਗ ਵਿਚ ਢਾਂਚਾ ਬਣਦਿਆਂ ਹੋਇਆਂ ਇਨਸਾਨ ਜੇ ਬਚਿਆ ਤਾਂ ਸਿਰਫ਼ ਪ੍ਰਮਾਤਮਾ ਦੇ ਸਿਮਰਨ ਦੇ ਸਦਕਾ। ਗੁਰੂ ਨਾਨਕ ਸਾਹਿਬ ਜੀ ਨੇ ਇਕ ਬਖ਼ਸ਼ਿਸ਼ ਭਰਿਆ ਬਚਨ ਕਿਹਾ ਹੈ।

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*

ਉਸ ਪ੍ਰਮਾਤਮਾ ਦੇ ਹੁਕਮ ਸਦਕਾ ਮਾਤਾ ਦੇ ਗਰਭ ਵਿਚ ਤੈਨੂੰ ਟਿਕਾਣਾ ਮਿਲ ਗਿਆ। ਫਿਰ ਉਸ ਟਿਕਾਣੇ ਤੋਂ ਬਾਅਦ ਇਸ ਜੀਵ ਨੇ ਪੁਕਾਰ ਕਿੰਨੀ ਕੁ ਕੀਤੀ?

*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸ ਵਖਾਣੈ ਉਰਧ ਧਿਆਨਿ ਲਿਵ ਲਾਗਾ॥*

(ਅੰਗ ੭੪)

ਉਥੇ ਪ੍ਰਮਾਤਮਾ ਦੇ ਸਿਮਰਨ ਵਿਚ ਨਿਰੰਤਰ ਇਸਦੀ ਲਿਵ ਲੱਗੀ ਹੋਈ ਹੈ। ਇਕ ਬੇਨਤੀ ਕਰ ਦੇਵਾਂ, ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਅੰਮ੍ਰਿਤ ਬਚਨ ਜੈਤਸਰੀ ਦੀ ਵਾਰ ਵਿਚ ਬਖ਼ਸ਼ਿਸ਼ ਕੀਤੇ। ਇਸ ਸੰਸਾਰ ਵਿਚ ਅਨੇਕਾਂ ਚਿੱਤਰਕਾਰ ਸਾਨੂੰ ਮਿਲਣਗੇ, ਅਨੇਕਾਂ ਕਲਾਕਾਰ ਸਾਨੂੰ ਮਿਲਣਗੇ। ਕਈ ਵਾਰੀ ਤੁਸੀਂ ਦੇਖਦੇ ਹੋ ਕਿ ਕਈ ਐਸੇ ਸਿਆਣੇ ਮੂਰਤੀਕਾਰ ਹਨ ਜਿਹੜੇ ਪੱਥਰ ਨੂੰ ਤਰਾਸ਼ ਕੇ ਪੱਥਰ ਵਿਚ ਜਾਨ ਪੈਦਾ ਕਰ ਲੈਂਦੇ ਹਨ। ਕਈ ਅਜਿਹੇ ਸੱਜਣ ਮਿਲਣਗੇ ਭਾਵੇਂ ਸੜਕਾਂ ਦੇ ਕਿਨਾਰੇ ਉਹ ਆਪਣੀ ਜ਼ਿੰਦਗੀ ਕੱਟਦੇ ਹਨ, ਪਰ ਉਹ ਮਿੱਟੀ ਨੂੰ ਗੌਂ-ਗੌਂ ਕੇ ਮੂਰਤੀਆਂ ਬਣਾ ਦੇਣਗੇ। ਕਈ ਅਜਿਹੇ ਸੱਜਣ ਹਨ ਜਿਹੜੇ ਸੋਨੇ ਨੂੰ ਢਾਲ ਕੇ ਸੋਨੇ ਦੀ ਮੂਰਤੀ ਬਣਾ ਦੇਣਗੇ। ਕਈ ਸੱਜਣ ਪਿੱਤਲ ਨੂੰ ਢਾਲ ਕੇ ਪਿੱਤਲ ਦੀ ਮੂਰਤੀ ਬਣਾ ਦੇਣਗੇ ਤੇ ਕਈ ਸੱਜਣ ਅਜਿਹੇ ਹਨ ਜਿਹੜੇ ਕਾਗ਼ਜ਼ ਦੇ ਉੱਪਰ ਮੂਰਤੀ ਨੂੰ ਆਪ ਬਣਾ ਕੇ ਉਸਦੇ ਵਿਚ ਰੰਗ ਭਰਦੇ ਹਨ। ਗੁਰਮੁਖੋ ! ਮਿੱਟੀ ਦੀ ਮੂਰਤੀ ਬਣਾਉਣ ਵਾਲੇ ਮਿਲ ਜਾਣਗੇ, ਸੋਨੇ ਦੇ ਧਾਤ ਦੀ ਮੂਰਤੀ ਬਣਾਉਣ ਵਾਲੇ ਮਿਲ ਜਾਣਗੇ, ਇਸ

ਸੰਸਾਰ ਵਿਚ ਲੋਹੇ ਦੀਆਂ ਮੂਰਤਾਂ ਬਣਾਉਣ ਵਾਲੇ ਮਿਲ ਜਾਣਗੇ, ਪਰ ਇਸ ਸੰਸਾਰ ਵਿਚ ਪਾਣੀ ਦੀ ਇਕ ਬੂੰਦ ਤੋਂ ਕੋਈ ਵੀ ਮੂਰਤੀ ਨਹੀਂ ਬਣਾ ਸਕਦਾ। ਉਹ ਕੇਵਲ ਪਰੀਪੂਰਨ ਪ੍ਰਮੇਸ਼ਰ ਹੈ ਜਿਸਨੇ ਸਾਡੀ ਮੂਰਤੀ ਕੇਵਲ ਪਾਣੀ ਦੀ ਇਕ ਬੂੰਦ ਤੋਂ ਬਣਾਈ।

ਇਸ ਮੂਰਤ ਨੂੰ ਬਣਾਉਂਦਿਆਂ ਇਕ ਕ੍ਰਿਪਾਲਤਾ ਉਸ ਵਾਹਿਗੁਰੂ ਜੀ ਨੇ ਹੋਰ ਕੀਤੀ। ਸਤਿਗੁਰੂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਹਜ਼ੂਰ ਦਾ ਬਚਨ ਹੈ-

*ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥*

ਹੇ ਜੀਵ ! ਤੇਰੀ ਰਚਨਾ ਉਸ ਪਰੀਪੂਰਨ ਪ੍ਰਮੇਸ਼ਰ ਨੇ ਮਾਤਾ ਦੇ ਉਦਰ ਵਿਚ ਕੀਤੀ। ਉਸ ਅੱਗ ਵਿਚੋਂ ਬਚਿਆ ਕਿਵੇਂ ?

*ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥*

(ਅੰਗ ੭੦੬)

ਸਾਹਿਬ ਕਹਿੰਦੇ ਹਨ ਕਿ ਉਸ ਮਹਾ ਅਗਨਿ ਵਿਚੋਂ ਪ੍ਰਮਾਤਮਾ ਨੇ ਕ੍ਰਿਪਾ ਕਰਕੇ ਤੈਨੂੰ ਬਚਾਅ ਦਿੱਤਾ। ਅਸੀਂ ਹਜ਼ੂਰ ਜੀ ਦਾ ਹੀ ਇਕ ਅੰਮ੍ਰਿਤ ਬਚਨ ਲੈਂਦੇ ਹਾਂ। ਸੁਖਮਨੀ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਇਕ ਪਦੇ ਦੇ ਰਾਹੀਂ ਇਸ ਮਨੁੱਖ ਦੀ ਪੂਰੀ ਹਕੀਕਤ ਨੂੰ ਬਿਆਨ ਕਰ ਦਿੱਤਾ ਹੈ। ਕਿਉਂਕਿ ਸਾਡਾ ਮਨ ਕਈ ਵਾਰੀ ਉਤਾਵਲਾ ਹੋ ਕੇ ਸੰਸਾਰਕ ਪਦਾਰਥਾਂ ਦੀ ਥੁੜ੍ਹ ਆ ਜਾਏ ਤਾਂ ਇਹ ਕਹਿੰਦਾ ਹੈ ਕਿ ਦੇਖੋ ਪ੍ਰਮਾਤਮਾ ਨੇ ਸਾਨੂੰ ਦਿੱਤਾ ਕੀ ਹੈ ? ਪਿਆਰਿਓ ! ਧਨ ਨਹੀਂ, ਜ਼ਮੀਨ ਨਹੀਂ, ਮਹਿਲ-ਮਾੜੀਆਂ ਨਹੀਂ, ਜੋ ਵਾਹਿਗੁਰੂ ਜੀ ਨੇ ਤਰੁੱਠ ਕੇ ਸਾਨੂੰ ਇਹ ਸਰੀਰ ਹੀ ਦੇ ਦਿੱਤਾ ਹੈ ਤੇ ਗੁਰੂ ਅਰਜਨ ਦੇਵ ਜੀ ਮੇਹਰ ਕਰਕੇ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਦਾ ਹਾਂ ਕਿ ਤੈਨੂੰ ਪ੍ਰਮਾਤਮਾ ਨੇ ਕਿੰਨੀਆਂ-ਕੁ ਦਾਤਾਂ ਬਖ਼ਸ਼ੀਆਂ ਹਨ।

ਪਹਿਲੀ ਬੇਨਤੀ ਮੈਂ ਕੀਤੀ ਹੈ ਕਿ ਪਾਣੀ ਦੀ ਇਕ ਬੂੰਦ ਤੋਂ ਪ੍ਰਮਾਤਮਾ ਨੇ ਤੇਰੇ ਇਸ ਸਰੀਰ ਦੀ ਹੋਂਦ ਕਾਇਮ ਕਰ ਦਿੱਤੀ। ਦੂਜੀ ਕ੍ਰਿਪਾਲਤਾ ਇਹ ਕੀਤੀ ਕਿ ਉਸ ਸੁਜਾਨ ਕਾਰੀਗਰ ਨੇ ਤੇਰੇ ਸਰੀਰ ਦੇ ਢਾਂਚੇ ਨੂੰ ਬਣਾਉਣਾ ਸ਼ੁਰੂ ਕਰ ਦਿੱਤਾ। ਪਿਆਰਿਆ ! ਹੱਡੀਆਂ ਦਾ ਢਾਂਚਾ, ਉੱਪਰ ਚਮੜੀ ਦਾ ਲੇਪਨ ਕਰ ਦਿੱਤਾ ਤੇ ਉਸ ਪ੍ਰਭੂ ਨੇ ਥਾਂ ਪਰ ਥਾਂ ਤੇਰੇ ਇੰਦਰੇ ਕਾਇਮ ਕਰ ਦਿੱਤੇ ਤੇ ਦੇਖ ਉਸ ਮਾਲਕ ਨੇ ਇੰਨੀ-ਕੁ ਕ੍ਰਿਪਾਲਤਾ ਕੀਤੀ ਕਿ ਕੇਵਲ ਤੂੰ ਇਕ ਨਿੱਕਾ ਜਿਹਾ ਕੋਮਲ ਮਾਸ ਦਾ ਟੁੱਕੜਾ ਸੀ। ਬਾਹਰ ਕੋਈ ਮਾਸ ਨੂੰ ਅੱਗ 'ਤੇ ਰੱਖੇ ਤਾਂ ਇਕ ਘੰਟੇ ਵਿਚ ਮਾਸ ਸੜ ਜਾਂਦਾ ਹੈ। ਧੰਨ ਗੁਰੂ ਅਰਜਨ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਹੇ ਬੰਦਿਆ ! ਮਾਤਾ ਦੇ ਉਦਰ ਵਿਚ ਕੋਮਲ ਜਿਹਾ ਮਾਸ ਦਾ ਇਕ ਲੋਥੜਾ ਹੈ, ਬਾਹਰ ਦੀ ਅੱਗ ਨਾਲੋਂ ਕਈ ਗੁਣਾ ਅੰਦਰ ਦੀ ਅੱਗ ਜ਼ਿਆਦਾ ਸੀ, ਪਰ ਮੇਰੇ ਵਾਹਿਗੁਰੂ ਨੇ ਉਸ ਮਾਸ ਦੇ ਟੁੱਕੜੇ ਨੂੰ ਤੱਤੀ ਵਾਅ ਨਹੀਂ ਲੱਗਣ ਦਿੱਤੀ। ਇਹ ਪ੍ਰਮਾਤਮਾ ਦੀ ਦਇਆ ਹੈ। ਗੁਰੂ ਅਰਜਨ

ਦੇਵ ਜੀ ਦਾ ਇਹ ਪਦਾ ਹੈ। ਪਹਿਲਾਂ ਤਾਂ ਮਨੁੱਖ ਨੂੰ ਚੇਤੇ ਕਰਾਉਂਦੇ ਹਨ ਕਿ ਵਾਹਿਗੁਰੂ ਜੀ ਨੇ ਕਿੰਨੀ-ਕੁ ਤੇਰੇ 'ਤੇ ਕ੍ਰਿਪਾ ਕੀਤੀ ਤੇ ਨਾਲ ਫਿਰ ਤਰੁੱਠ ਕੇ ਕਹਿੰਦੇ ਹਨ ਕਿ ਇਹ ਇਨਸਾਨ ਤਾਂ ਵਾਹਿਗੁਰੂ ਨੂੰ ਭੁੱਲ ਗਿਆ ਹੈ ਪਰ ਤੁਸੀਂ ਕ੍ਰਿਪਾ ਕਰੋ, ਇਸ ਬੰਦੇ ਨੂੰ ਬਖ਼ਸ਼ ਦਿਉ। ਤੇਰੇ ਕੀਤੇ ਹੋਏ ਪਰਉਪਕਾਰ ਨੂੰ ਇਸਨੇ ਚੇਤੇ ਨਹੀਂ ਰੱਖਿਆ। ਸਤਿਗੁਰੂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਰਮਈਆ ਕੇ ਗੁਨ ਚੇਤਿ ਪਰਾਨੀ॥*

ਉਸ ਵਾਹਿਗੁਰੂ ਜੀ ਦੇ ਪਰਉਪਕਾਰ ਨੂੰ ਤੂੰ ਚੇਤੇ ਕਰ।

*ਰਮਈਆ ਕੇ ਗੁਨ ਚੇਤਿ ਪਰਾਨੀ॥*
*ਕਵਨ ਮੂਲ ਤੇ ਕਵਨ ਦ੍ਰਿਸਟਾਨੀ॥*
*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*

ਪ੍ਰਮਾਤਮਾ ਨੇ ਤੈਨੂੰ ਸਾਜਿਆ ਵੀ, ਤੈਨੂੰ ਸਵਾਰਿਆ ਵੀ ਤੇ ਇਕ ਕ੍ਰਿਪਾਲਤਾ ਹੋਰ ਤੇਰੇ 'ਤੇ ਕਰ ਦਿੱਤੀ ਕਿ ਚਮੜੀ ਦਾ ਲੇਪਨ ਕਰਕੇ ਤੈਨੂੰ ਸ਼ਿੰਗਾਰ ਵੀ ਦਿੱਤਾ।

*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥*

ਹੁਣ ਦੇਖ ਅਗਲੀ ਤੇਰੇ 'ਤੇ ਕ੍ਰਿਪਾਲਤਾ ਕੀ ਕੀਤੀ-

*ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥*
*ਭਰਿ ਜੋਬਨ ਭੋਜਨ ਸੁਖ ਸੂਧ॥*
*ਬਿਰਧਿ ਭਇਆ ਊਪਰਿ ਸਾਕ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

ਜੇ ਇੰਨਾ ਕੁਝ ਲੈ ਕੇ ਵੀ ਕਹਿੰਦਾ ਹੈਂ ਕਿ ਰੱਬ ਨੇ ਤੈਨੂੰ ਦਿੱਤਾ ਕੀ ਹੈ ਤਾਂ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਤੇਰੇ ਲਈ ਤਾਂ ਅਰਦਾਸ ਕੀਤੀ ਜਾ ਸਕਦੀ ਹੈ ਕਿ ਵਾਹਿਗੁਰੂ !

*ਇਹੁ ਨਿਰਗੁਨੁ ਗੁਨੁ ਕਛੂ ਨਾ ਬੂਝੈ॥*
*ਬਖਸਿ ਲੇਹੁ ਤਉ ਨਾਨਕ ਸੀਝੈ॥*

(ਸੁਖਮਨੀ ਸਾਹਿਬ)

ਪ੍ਰਮਾਤਮਾ ਨੇ ਹਰ ਇਕ ਜੀਵ ਮਾਤਰ ਨੂੰ ਜਿਸਨੂੰ ਮਾਤਾ ਦੇ ਉਦਰ ਵਿਚ ਨਿਵਾਸ ਮਿਲਿਆ, ਉਸਨੂੰ ਕ੍ਰਿਪਾ ਕਰਕੇ ਆਪਣੇ ਨਾਮ ਦੀ ਦਾਤ ਦੇ ਕੇ ਬਚਾਇਆ ਹੈ। ਆਉ ਇਸ ਅੰਮ੍ਰਿਤ ਬਚਨ ਦੇ ਇਕ ਇਕ ਪਾਵਨ ਬਚਨ ਨੂੰ ਅਸੀਂ ਨਾਲ ਨਾਲ ਵੀਚਾਰਦੇ ਜਾਂਦੇ ਹਾਂ। ਸਾਹਿਬ ਨੇ ਪ੍ਰਾਰੰਭ ਵਿਚ ਬਖ਼ਸ਼ਿਸ਼ ਕੀਤੀ ਹੈ-

ਸੋਰਠਿ ਮਹਲਾ ੫॥

*ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥*

ਮਾਤਾ ਦਾ ਉਦਰ, ਧੰਨ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਅਨੁਸਾਰ, ਇਕ ਦੁੱਖ ਦਾ ਸਾਗਰ ਹੈ। ਉਸ ਦੁੱਖ ਦੇ ਸਾਗਰ ਵਿਚ ਹੇ ਭਾਈ ! ਉਸ ਪਰੀਪੂਰਨ ਵਾਹਿਗੁਰੂ ਜੀ ਨੇ ਕ੍ਰਿਪਾ ਕਰਕੇ ਤੈਨੂੰ ਆਪਣਾ ਨਾਮ ਜਪਾਉਣਾ ਕੀਤਾ ਹੈ।

*ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ॥*

ਜਿੰਨੀ ਦੇਰ ਤੱਕ ਇਨਸਾਨ ਮਾਤਾ ਦੇ ਉਦਰ ਵਿਚ ਨਿਵਾਸ ਰੱਖਦਾ ਹੈ, ਉਹ ਤਿੱਲ ਤਿੱਲ ਮਾਤਰ ਪ੍ਰਮਾਤਮਾ ਨੂੰ ਚੇਤੇ ਕਰੀ ਜਾਏਗਾ। ਜਦੋਂ ਜਨਮ ਹੋਇਆ, ਚਾਰ-ਚੁਫੇਰੇ ਮਾਇਆ ਦੀ ਬਿਖਿਆ ਜਿਹੜੀ ਪਸਰੀ ਪਈ ਸੀ, ਉਸ ਵਾਹਿਗੁਰੂ ਜੀ ਦੀ ਯਾਦ ਨੂੰ ਛੱਡ ਕੇ ਇਸ ਮਾਇਆ ਵਿਚ ਖੱਚਤ ਹੋ ਗਿਆ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੜਾ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਸਭ ਤੋਂ ਪਹਿਲਾਂ ਜਨਮ ਵੇਲੇ ਬੱਚੇ ਦੇ ਰੋਣ ਦੀ ਆਵਾਜ਼ ਸੁਣਾਈ ਦਿੰਦੀ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਇਹ ਕੇਵਲ ਜਨਮ ਦੀ ਪੀੜਾ ਨਹੀਂ, ਇਸਨੂੰ ਹੁਣ ਪਤਾ ਹੈ ਕਿ ਅਜੇ ਤੱਕ ਤਾਂ ਸਾਈਂ ਦੇ ਚਰਨਾਂ ਨਾਲ ਜੁੜਿਆ ਸੀ। ਜੇ ਅੱਜ ਪ੍ਰਭੂ ਭੁੱਲ ਗਿਆ ਤਾਂ ਅੱਜ ਤੋਂ ਬਾਅਦ ਤਾਂ ਜਨਮਾਂ ਜਨਮਾਂਤਰਾਂ ਦੀ ਪੀੜਾ ਆ ਚਮੜੇਗੀ। ਭਾਈ ਸਾਹਿਬ ਕਹਿੰਦੇ ਹਨ-

*ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ।*
*ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਿਵਾਰਾ।*

(ਵਾਰ ੩੭, ਪਉੜੀ ੭)

ਉਹ ਆਪਣਾ ਦੁੱਖ ਰੋਂਦਾ ਪਿਆ ਹੈ ਕਿ ਅੱਜ ਲਿਵ ਟੁੱਟ ਗਈ ਹੈ। ਪਤਾ ਨਹੀਂ ਪ੍ਰਮਾਤਮਾ ਨਾਲ ਪਰਤ ਦੇ ਕਦੋਂ ਲਿਵ ਜੁੜੇਗੀ। ਗੁਰੂ ਪੰਚਮ ਪਿਤਾ ਮੇਹਰ ਪਏ ਕਰਦੇ ਹਨ ਕਿ ਜਨਮ ਹੋਇਆ, ਸੰਸਾਰ ਵਿਚ ਆਇਆ ਤੇ ਇਥੇ ਬਿਖਿਆ ਪਸਰੀ ਪਈ ਸੀ, ਇਸ ਬਿਖਿਆ ਨੇ ਤੇਰੇ ਉੱਤੇ ਆਪਣਾ ਪ੍ਰਭਾਵ ਪਾ ਦਿੱਤਾ। ਜਿਹੜੇ ਪ੍ਰਭੂ ਦੇ ਚਰਨਾਂ ਨਾਲ ਜੁੜਦੇ ਹਨ, ਉਹ ਤਾਂ ਮਾਤਾ ਦੇ ਉਦਰ ਵਾਲੀ ਘਟਨਾ ਨੂੰ ਚੇਤੇ ਕਰਕੇ ਨਾਲ ਬੇਨਤੀ ਕਰ ਦਿੰਦੇ ਹਨ ਕਿ ਸੱਚੇ ਪਾਤਿਸ਼ਾਹ !

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*

ਹੁਣ ਕ੍ਰਿਪਾ ਕਰੋ,

*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥*

(ਅੰਗ ੬੧੩)

ਜੇ ਉਥੇ ਦੁੱਖ ਦੇ ਸਾਗਰ ਵਿਚੋਂ ਬਚਾਇਆ ਹੈ ਤਾਂ ਕ੍ਰਿਪਾਲਤਾ ਕਰੋ, ਹੁਣ ਸਾਨੂੰ ਇਥੇ ਵੀ ਦੁੱਖ ਦੇ ਸਾਗਰ ਵਿਚੋਂ ਬਚਾ ਲਉ। ਪਰ ਜਿਹੜੇ ਪ੍ਰਭੂ ਦੇ ਚਰਨਾਂ ਨਾਲ ਜੁੜੀਆਂ ਹੋਈਆਂ, ਬਖ਼ਸ਼ੀਆਂ ਹੋਈਆਂ ਰੂਹਾਂ ਆਉਂਦੀਆਂ ਹਨ, ਉਹਨਾਂ ਕੋਲ ਰੋਣਾ ਨਹੀਂ।

ਜਨਮ ਸਾਖੀ ਵਾਲੇ ਨੇ ਇਕ ਬਹੁਤ ਸੋਹਣੀ ਘਟਨਾ ਸਾਂਭ ਕੇ ਰੱਖੀ ਹੈ। ਧੰਨ ਗੁਰੂ ਨਾਨਕ ਸਾਹਿਬ ਜਦੋਂ ਇਸ ਸੰਸਾਰ 'ਤੇ ਬਖ਼ਸ਼ਿਸ਼ ਕਰਨ ਆਏ, ਉਸ ਵੇਲੇ ਉਹਨਾਂ ਨੇ ਆਉਣ ਵੇਲੇ ਦਾ ਜਿਹੜਾ ਦ੍ਰਿਸ਼ ਪੇਸ਼ ਕੀਤਾ ਹੈ, ਉਸਨੂੰ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਬੜਾ ਸੋਹਣਾ ਲਿਖਿਆ ਹੈ। ਧੰਨ ਗੁਰੂ ਨਾਨਕ ਸਾਹਿਬ ਆਏ ਹਨ ਤੇ ਹਰ ਇਕ ਸਾਖੀਕਾਰ ਨੇ ਇਕ ਗੱਲ ਕਹੀ ਹੈ। ਕਈਆਂ ਨੇ ਤਾਂ ਇਹ ਵੀ ਕਿਹਾ ਕਿ ਸ਼ਬਦ ਦੀ ਆਵਾਜ਼ ਸੁਣਾਈ ਦਿੱਤੀ। ਨਿਰੰਕਾਰ ਸ਼ਬਦ ਦੀ ਆਵਾਜ਼ ਸੁਣਾਈ ਦਿੱਤੀ ਪਰ ਹਕੀਕਤ ਵਿਚ ਇਕ ਗੱਲ ਨਾਲ ਸਾਰੇ ਸਹਿਮਤ ਹਨ ਕਿ ਗੁਰੂ ਨਾਨਕ ਸਾਹਿਬ ਆਏ। ਸੰਸਾਰ ਵਿਚ ਜਦੋਂ ਕੋਈ ਬੱਚਾ ਜਨਮ ਲੈਂਦਾ ਹੈ ਤਾਂ ਉਸ ਦੇ ਰੋਣ ਦੀ ਆਵਾਜ਼ ਸੁਣਾਈ ਦਿੰਦੀ ਹੈ ਤੇ ਗੁਰੂ ਨਾਨਕ ਸਾਹਿਬ ਆਏ, ਉਹ ਆਉਂਦਿਆਂ ਸਾਰ ਮੁਸਕਰਾਏ। ਇਥੇ ਇਕ ਬਚਨ ਕਿਹਾ ਹੈ ਦੌਲਤਾਂ ਦਾਈ ਨੇ, ਜਿਸ ਉੱਪਰ ਸਭ ਤੋਂ ਪਹਿਲੀ ਗੁਰੂ ਨਾਨਕ ਸਾਹਿਬ ਦੀ ਨਦਰ ਹੋਈ ਹੈ। ਉਸਨੇ ਬਾਬਾ ਕਾਲੂ ਜੀ ਨੂੰ ਕਿਹਾ ਸੀ ਕਿ ਤੁਹਾਨੂੰ ਜੇ ਵਾਹਿਗੁਰੂ ਜੀ ਨੇ ਦਾਤਾਂ ਦਿੱਤੀਆਂ ਹਨ ਤਾਂ ਇਸ ਵਾਰੀ ਮੇਰੀ ਝੋਲੀ ਭਰ ਦੇਣਾ। ਸਿਆਲ ਦੇ ਦਿਨ ਹਨ, ਚਾਰ ਮਣ ਦਾਣੇ ਦੇ ਦੇਣਾ, ਪੇਟ ਭਰ ਕੇ ਬੱਚੇ ਰੋਟੀ ਖਾ ਸਕਣਗੇ। ਕੁਝ ਪੈਸੇ ਦੇ ਦੇਈਂ। ਤਨ ਢੱਕਣ ਲਈ ਕੁਝ ਬਸਤਰ ਅਸੀਂ ਖ਼ਰੀਦ ਲਵਾਂਗੇ। ਜਦੋਂ ਗੁਰੂ ਨਾਨਕ ਸਾਹਿਬ ਜੀ ਦੀ ਮੁਸਕਰਾਹਟ ਦੇਖੀ ਤੇ ਦੌਲਤਾਂ ਦਾਈ ਬਾਹਰ ਆਈ। ਜਦੋਂ ਅੰਦਰ ਪ੍ਰਵੇਸ਼ ਕੀਤਾ ਤਾਂ ਅੰਦਰ ਕੰਗਾਲਤਾ ਵਾਲਾ ਸੀ ਤੇ ਬਾਹਰ ਨਿਕਲਦਿਆਂ ਸਾਰ ਅੰਦਰ ਹੁਣ ਭਿਖਾਰੀ ਵਾਲਾ ਨਹੀਂ, ਅੰਦਰ ਤਾਂ ਇਕ ਪਾਤਿਸ਼ਾਹ ਵਾਲਾ ਬੇਮੁਥਾਜ ਹੋ ਗਿਆ ਹੈ।

ਇਕ ਮੈਂ ਗੱਲ ਕਹਾਂ ਕਿ ਗੁਰੂ ਨਾਨਕ ਸਾਹਿਬ ਜੀ ਦੇ ਪਿਤਾ ਜੀ ਦਾ ਵੀ ਜਦੋਂ ਨਾਮ ਲੈਂਦੇ ਹਾਂ ਤਾਂ ਇਹ ਗੱਲ ਵੱਖਰੀ ਹੈ ਕਿ ਉਹ ਪਿਤਾ ਹਨ। ਪਿਤਾ ਦਾ ਆਪਣੇ ਪੁੱਤਰ 'ਤੇ ਵੱਖਰਾ ਹੀ ਅਧਿਕਾਰ ਹੈ, ਪਰ ਸਾਨੂੰ ਕੋਈ ਅਧਿਕਾਰ ਨਹੀਂ ਕਿ ਗੁਰੂ ਨਾਨਕ ਜੀ ਦੇ ਪਿਤਾ ਲਈ ਆਪਾਂ ਰੁੱਖੇ ਸ਼ਬਦ ਵਰਤੀਏ। ਕਿਉਂਕਿ ਬਾਬਾ ਜੀ ਨੇ ਤਾਂ ਬਾਣੀ ਵਿਚ ਕਿਹਾ ਕਿ-

*ਧਨੁ ਧੰਨੁ ਪਿਤਾ ਧਨੁ ਧੰਨੁ ਕੁਲ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥*

(ਅੰਗ ੩੧੦)

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਿਤਾ ਜੀ ਦੌਲਤਾਂ ਦਾਈ ਨੂੰ ਕਹਿੰਦੇ ਹਨ ਕਿ ਕਰ ਝੋਲੀ ਮੈਂ ਤੇਰੀ ਝੋਲੀ ਵਿਚ ਧਨ ਪਾਉਣਾ ਚਾਹੁੰਦਾ ਹਾਂ ਤਾਂ ਦੌਲਤਾਂ ਦਾ ਸ਼ਬਦ ਸੀ— ਰਹਿਣ ਦਿਉ, ਮੈਂ ਤਾਂ ਬਹੁਤ ਰੱਜੀ, ਮੈਨੂੰ ਕਿਸੇ ਚੀਜ਼ ਦੀ ਕਮੀ ਨਹੀਂ। ਤੁਸੀਂ ਰਹਿਣ ਦਿਉ।

ਮੁਸਕਰਾ ਕੇ ਕਹਿਣ ਲੱਗੇ ਜੇ ਥੋੜ੍ਹੇ ਹਨ ਤਾਂ ਹੋਰ ਤੈਨੂੰ ਦੇ ਦੇਵਾਂਗੇ, ਪਰ ਹੁਣ ਤੂੰ ਇਨਕਾਰ ਨਾ ਕਰ। ਕਹਿਣ ਲੱਗੀ ਅੱਗੇ ਨਾਮ ਦੀ ਦੌਲਤਾਂ ਸਾਂ, ਮਨ ਕਰਕੇ ਤ੍ਰਿਸ਼ਨਾ ਦੀ ਭੁੱਖ ਦੀ ਮਰੀ ਪਈ ਸੀ। ਇਹਨਾਂ ਹੱਥਾਂ ਨਾਲ ਅਨੇਕਾਂ ਬੱਚਿਆਂ ਨੇ ਜਨਮ ਲਿਆ ਪਰ ਮੇਰੀ ਕਿਸੇ ਨੇ ਭੁੱਖ ਨਾ ਦੂਰ ਕੀਤੀ। ਅੱਗੇ ਨਾਮ ਦੀ ਦੌਲਤਾਂ ਮਨ ਦੀ ਭੁੱਖੀ ਸਾਂ, ਅੱਜ ਤੁਹਾਡੇ ਪੁੱਤਰ ਦੇ ਦੀਦਾਰ ਪਾਏ ਹਨ। ਉਹਨਾਂ ਦੀ ਪਹਿਲੀ ਮੁਸਕਰਾਹਟ ਨੇ ਮੇਰੇ ਜਨਮਾਂ ਜਨਮਾਤਰਾਂ ਦੀ ਭੁੱਖ ਖ਼ਤਮ ਕਰ ਦਿੱਤੀ ਹੈ।

ਅੱਜ ਜਿਹੜਾ ਬਚਨ ਆਇਆ, ਉਹ ਮਨਮੁਖ ਬਿਰਤੀ ਵਾਲੇ ਲੋਕ, ਜਿਨ੍ਹਾਂ ਮਾਤਾ ਦੇ ਉਦਰ ਵਿਚ ਤਾਂ ਚਿੰਤਨ ਕੀਤਾ ਪਰ ਜਨਮ ਹੋਇਆ ਤਾਂ ਸੰਸਾਰ ਦੀ ਮਾਇਆ ਨੇ ਘੇਰ ਲਿਆ ਤੇ ਇਸ ਮਾਇਆ ਦੇ ਜ਼ਹਿਰ ਨੂੰ ਉਹ ਮਿੱਠਾ ਜਾਣ ਕੇ ਖਾਣ ਲੱਗੇ।

*ਜਿਸ ਨੇ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥*

ਜਿਸ ਉੱਪਰ ਮੇਰੇ ਵਾਹਿਗੁਰੂ ਜੀ ਨੇ ਆਪਣੀ ਬਖ਼ਸ਼ਿਸ਼ ਕਰ ਦਿੱਤੀ, ਉਹਨਾਂ ਨੂੰ ਪ੍ਰਭੂ ਨੇ ਕ੍ਰਿਪਾ ਕਰਕੇ ਪੂਰੇ ਸਤਿਗੁਰੂ ਨਾਲ ਮਿਲਾ ਦਿੱਤਾ ਹੈ।

*ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥ ੧॥*

ਜਿਨ੍ਹਾਂ ਨੂੰ ਸਮਰੱਥ ਸਤਿਗੁਰੂ ਜੀ ਦੀ ਪ੍ਰਾਪਤੀ ਹੋ ਗਈ, ਉਹ ਭਾਗਾਂ ਵਾਲੇ ਸੁਆਸ ਸੁਆਸ ਜਿਹੜਾ ਚਿੰਤਨ ਮਾਤਾ ਦੇ ਉਦਰ ਵਿਚ ਕਰਦੇ ਸਨ, ਹੁਣ ਉਹ ਜਨਮ ਤੋਂ ਬਾਅਦ ਸੁਆਸ ਸੁਆਸ ਪਿਆਰੇ ਪ੍ਰਭੂ ਜੀ ਦੀ ਯਾਦ ਵਿਚ ਜੁੜਦੇ ਹਨ।

*ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਜੀ ਇਸ ਅਸਟਪਦੀ ਦੇ ਰਹਾਉ ਦੇ ਬਚਨਾਂ ਵਿਚ ਮੇਹਰ ਪਏ ਕਰਦੇ ਹਨ ਕਿ ਹੇ ਪਿਆਰੇ ਵਾਹਿਗੁਰੂ ਜੀ ! ਸਾਡੇ ਮਨ ਵਿਚ, ਸਾਡੇ ਤਨ ਵਿਚ ਕੇਵਲ ਤੇਰੀ ਹੀ ਟੇਕ ਹੈ। ਤੇਰੇ ਤੋਂ ਬਿਨਾਂ ਇਸ ਮਨ ਨੇ, ਇਸ ਤਨ ਨੇ ਕਿਸੇ ਹੋਰ ਦਾ ਓਟ ਆਸਰਾ ਨਹੀਂ ਲਿਆ।

*ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ॥ ਰਹਾਉ॥*

ਹੇ ਪ੍ਰਭੂ ! ਤੇਰੀ ਟੇਕ ਲਈ ਹੈ। ਆਪ ਜੀ ਤੋਂ ਬਿਨਾਂ ਹੋਰ ਕੋਈ ਕੁਝ ਕਰਨ ਵਾਲਾ ਨਹੀਂ। ਤੁਸੀਂ ਅੰਤਰਜਾਮੀ ਸਾਡੇ ਅੰਦਰ ਦੀਆਂ ਜਾਣਨ ਵਾਲੇ ਹੋ। ਤੇਰੇ ਤੋਂ ਬਿਨਾਂ ਅਸੀਂ ਹੋਰ ਕਿਸੇ ਦਾ ਆਸਰਾ ਨਹੀਂ ਲਿਆ। ਗੁਰਮੁਖੋ ! ਇਨਸਾਨ ਜਨਮ ਤੋਂ ਲੈ ਕੇ ਮਰਨ ਤੱਕ ਜ਼ਿਆਦਾਤਰ ਕਈਆਂ ਦੇ ਆਸਰੇ 'ਤੇ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਜਨਮ ਵੇਲੇ ਮਾਂ ਬਾਪ ਦਾ ਆਸਰਾ ਮਿਲ ਗਿਆ। ਜਵਾਨੀ ਵਿਚ ਪ੍ਰਵੇਸ਼ ਕੀਤਾ ਤਾਂ ਮਿੱਤਰਾਂ ਦਾ ਆਸਰਾ ਮਿਲ ਗਿਆ। ਬੁਢੇਪੇ ਵਿਚ ਪੁੱਤਰ, ਪੋਤਰੇ ਤੇ ਦੋਤਰਿਆਂ ਦਾ ਆਸਰਾ ਮਿਲ ਗਿਆ ਤੇ ਜਦੋਂ ਮੌਤ ਹੁੰਦੀ ਹੈ ਤਾਂ ਉਸ ਵੇਲੇ ਆਸਰਾ ਦੇ ਕੇ ਵੀ ਬੰਦੇ ਦੇ ਤਨ ਨੂੰ ਘਰੋਂ ਬਾਹਰ ਲੈ ਕੇ ਜਾਂਦੇ ਹਨ। ਹਜ਼ੂਰ

ਕਹਿੰਦੇ ਹਨ ਕਿ ਠੀਕ ਹੈ, ਸੰਸਾਰਕ ਤੌਰ 'ਤੇ ਤੂੰ ਵਿਚਰਦਾ ਹੈਂ, ਪਰ ਆਪਣੇ ਅੰਦਰ ਇਸ ਗੱਲ ਨੂੰ ਦ੍ਰਿੜ ਕਰ ਲੈ ਕਿ ਜਿੰਨੀ ਵੀ ਜਨਮ ਤੋਂ ਲੈ ਕੇ ਮਰਨ ਤੱਕ ਟੇਕ ਦਿੰਦੇ ਹਨ, ਇਹ ਸਿਰਫ਼ ਜੀਊਂਦੇ ਜੀਅ ਨਾਲ ਚੱਲ ਸਕਦੇ ਹਨ। ਜੇ ਕਿਸੇ ਨੇ ਇਸ ਤਨ ਤੋਂ ਬਾਅਦ ਟੇਕ ਦੇਣੀ ਹੈ ਤਾਂ ਕੇਵਲ ਉਹ ਪ੍ਰਮਾਤਮਾ ਦਾ ਨਾਮ ਹੈ।

ਧੰਨ ਗੁਰੂ ਕਲਗੀਧਰ ਜੀ ਨੂੰ ਜਦੋਂ ਪੁੱਛਿਆ ਸੀ ਸਿੱਖ ਸੰਗਤਾਂ ਨੇ ਗ਼ਰੀਬ ਨਿਵਾਜ ! ਇਹ ਜੋ ਸੰਗਤ ਤੇਰੀ ਤਿਸ ਦਾ ਕੀ ਹੋਵੇਗਾ। ਤੇ ਹਜ਼ੂਰ ਨੇ ਤਰੁੱਠ ਕੇ ਕਿਹਾ, ਬੰਸਾਵਲੀ ਨਾਮੇ ਦੇ ਬਚਨ ਹਨ, ਕਹਿਣ ਲੱਗੇ- ਗ੍ਰੰਥ ਹੈ ਗੁਰੂ ਲੜ ਪਕੜੋ ਆਕਾ। ਨਾਲ ਤੁਰਨ ਲੱਗਿਆਂ ਬਚਨ ਕਹਿ ਦਿੱਤੇ ਆਪਸ ਵਿਚ ਪਿਆਰ ਕਰਨਾ, ਪੰਥ ਦੇ ਵਾਧੇ ਨੂੰ ਲੋਚਨਾ, ਆਗਿਆ ਗ੍ਰੰਥ ਸਾਹਿਬ ਦੀ ਕਰਨੀ, ਸ਼ਬਦ ਨੂੰ ਖੋਜਨਾ। ਉਹਨਾਂ ਨੇ ਟੇਕ ਸਿਰਫ਼ ਇਕ ਪ੍ਰਮਾਤਮਾ ਅਕਾਲ ਪੁਰੀਖ ਦੀ ਲਈ ਤੇ ਤੁਰਦਿਆਂ ਸਾਨੂੰ ਇਹ ਗੱਲ ਦ੍ਰਿੜ ਕਰਾ ਦਿੱਤੀ ਕਿ ਸਿੱਖਾ ! ਇਹਨਾਂ ਤਿੰਨ ਗੱਲਾਂ 'ਤੇ ਸਾਰੀ ਜ਼ਿੰਦਗੀ ਪਹਿਰਾ ਦੇਈਂ। ਉਹ ਸ਼ਬਦ ਸਨ - ਪਰਚਾ ਸ਼ਬਦ ਕਾ, ਦੂਜਾ ਬਚਨ ਸੀ ਦੀਦਾਰ ਖਾਲਸੇ ਕਾ ਤੇ ਨਾਲ ਬਖ਼ਸ਼ਿਸ਼ ਕੀਤੀ ਪੂਜਾ ਅਕਾਲ ਕੀ। ਉਸ ਸਤਿਗੁਰੂ ਜੀ ਵੱਲ ਦੇਖੀਏ, ਪਿਆਰਿਉ ! ਆਪਣੇ 'ਤੇ ਥੋੜਾ ਜਿਹੀ ਭੀੜਾ ਬਣੇ ਤਾਂ ਅੰਦਰ ਕਦੀ ਕਿੱਧਰ ਡੋਲਦਾ ਹੈ ਤੇ ਕਦੀ ਕਿੱਧਰ ਡੋਲਦਾ ਹੈ। ਔਰੰਗਜ਼ੇਬ ਨੂੰ ਚਿੱਠੀ ਲਿਖਦੇ ਪਏ ਹਨ। ਉਸਦੇ ਵਿਚ ਉਹਨਾਂ ਨੇ ਇਕ ਰਹਿਮਤ ਭਰਿਆ ਬਚਨ ਕਿਹਾ ਕਿ ਸੰਸਾਰ ਦੀ ਨਜ਼ਰ ਵਿਚ ਲੋਕ ਸੋਚਣਗੇ ਕਿ ਅੱਜ ਨਾ ਫ਼ੌਜ ਹੈ, ਨਾ ਬਾਜ਼ ਹੈ, ਨਾ ਪਰਿਵਾਰ ਹੈ, ਪਰ ਕਹਿੰਦੇ ਹਨ ਕਿ ਬਾਹਰੋਂ ਦੇਖ ਕੇ ਮਤ ਕੋਈ ਸੋਚ ਲਏ ਕਿ ਅੱਜ ਫ਼ੌਜ ਨਹੀਂ, ਅੱਜ ਬਾਜ਼ ਨਹੀਂ, ਅੱਜ ਤਾਜ ਨਹੀਂ। ਉਸ ਪ੍ਰਮਾਤਮਾ ਨੇ ਮੈਨੂੰ ਅੰਦਰ ਦਾ ਉਹ ਰਾਜ ਦਿੱਤਾ ਹੈ ਜਿਹੜਾ ਰਾਜ ਤੇ ਬਾਜ਼ ਤੋਂ ਬਿਨਾਂ ਵੀ ਮੇਰੇ ਅੰਦਰ ਨੂੰ ਸਕੂਨ ਦਿੰਦਾ ਹੈ।

*ਮਾਤ ਗਰਭ ਦੁਖ ਸਾਗਰੋ ਪਿਆਰੇ*
*ਤਹ ਅਪਣਾ ਨਾਮੁ ਜਪਾਇਆ*

ਕੋਈ ਸਾਜ਼ ਨਹੀਂ, ਧਨ ਨਹੀਂ, ਕੋਈ ਪਦਾਰਥ ਨਹੀਂ, ਪਰ ਖ਼ੁਦਾਵੰਦ ਬਖਸ਼ਿੰਦੈ ਐਸ਼ ਅਰਸ਼। ਉਸ ਖ਼ੁਦਾ ਦੀ ਟੇਕ ਲਈ ਹੈ ਜਿਸਨੇ ਸਾਨੂੰ ਅੰਦਰ ਦਾ ਸੁੱਖ ਦਿੱਤਾ ਹੈ। ਉਥੇ ਇਕ ਬਚਨ ਹੋਰ ਕੀਤਾ ਹੈ। ਕਹਿਣ ਲੱਗੇ ਕਿ ਔਰੰਗਜ਼ੇਬ ! ਤੂੰ ਇਕ ਚਲਾਕ ਕਾਂ ਦੀ ਤਰ੍ਹਾਂ ਹੈਂ, ਚੇਤੇ ਰੱਖ, ਜਿਸਦੇ ਸਿਰ ਦੇ ਉੱਪਰ ਪ੍ਰਮਾਤਮਾ ਦਾ ਸਾਇਆ ਹੋਵੇ, ਤੇਰੇ ਵਰਗੇ ਚਲਾਕ ਕਾਂ ਉਸਦਾ ਕੁਝ ਵੀ ਵਿਗਾੜ ਨਹੀਂ ਸਕਦੇ। ਫ਼ੁਰਮਾਉਂਦੇ ਹਨ ਕਿ ਜਿਸਦੇ ਸਿਰ ਉੱਪਰ ਹੁਮਾ ਪੰਛੀ ਹੈ, ਉਸਨੂੰ ਚਲਾਕ ਕਾਂ ਦਾ ਭੈਅ ਕੀ ? ਮੇਰੇ ਕਹਿਣ ਤੋਂ ਮੁਰਾਦ ਸਿਰਫ਼ ਇੰਨੀ ਸੀ ਕਿ ਧੰਨ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਪ੍ਰਭੂ ਜੀ ! ਕਿ ਮਨ ਕਰਕੇ, ਤਨ ਕਰਕੇ ਤੁਹਾਡੀ ਟੇਕ ਲਈ ਹੈ ਤੇ ਸਾਨੂੰ ਵੀ ਉਪਦੇਸ਼ ਦੇਣ ਲਈ ਕਹਿ ਰਹੇ ਹਨ-

*ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥*

*ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥*

(ਅੰਗ ੨੫੭)

ਜਿਹੜਾ ਬੇਗਾਨੀ ਟੇਕ 'ਤੇ ਜੀਉਂਦਾ ਹੈ, ਉਸਨੂੰ ਗੁਰੂ ਗ੍ਰੰਥ ਸਾਹਿਬ ਨੇ ਬਖ਼ਸ਼ਿਸ਼ ਭਰੇ ਬਚਨ ਕਹੇ ਹਨ ਕਿ ਦੇਖ ਪਿਆਰਿਆ !

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥*

*ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥*

(ਅੰਗ ੧੩੭੮)

*ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥*

ਕਹਿੰਦੇ ਹਨ, ਦੇਖੋ ਇਹ ਜੀਵ ਕਰੋੜਾਂ ਜਨਮਾਂ ਦਾ ਭਟਕਿਆ ਹੋਇਆ ਹੈ ਤੇ ਅਨੇਕਾਂ ਜੂਨਾਂ ਵਿਚੋਂ ਭਟਕ ਭਟਕ ਕੇ ਪਤਾ ਨਹੀਂ ਕਿੰਨਾ ਕੁ ਇਸਨੇ ਸਫ਼ਰ ਕਰ ਲਿਆ ਹੈ। ਅਸੀਂ 84 ਲੱਖ ਜੂਨਾਂ ਮੰਨਦੇ ਹਾਂ, ਪਰ ਹਜ਼ੂਰ ਨੇ ਇਕ ਸ਼ਬਦ ਹੋਰ ਵੀ ਵਰਤਿਆ ਹੈ। ਕਹਿਣ ਲੱਗੇ-

*ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥*

*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥*

(ਅੰਗ ੧੫੬)

ਪਤਾ ਨਹੀਂ ਕਿਹੜੀਆਂ-ਕਿਹੜੀਆਂ ਜੂਨਾਂ ਵਿਚੋਂ ਭਟਕ ਭਟਕ ਕੇ ਇਹ ਜੀਵ ਸਫ਼ਰ ਕਰਦਾ ਪਹੁੰਚਿਆ ਹੈ।

*ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥*

ਉਹ ਸਚਾ ਮਾਲਕ ਵਾਹਿਗੁਰੂ ਜਿਹੜਾ ਇਸਨੂੰ ਰਹਿਮਤਾਂ ਦਿੰਦਾ ਹੈ, ਉਸਨੂੰ ਜੀਵ ਨੇ ਵਿਸਾਰ ਦਿੱਤਾ ਹੈ ਤੇ ਜਿਸ ਨੇ ਪਰੀਪੂਰਨ ਪ੍ਰਮੇਸ਼ਰ ਨੂੰ ਵਿਸਾਰ ਦਿੱਤਾ ਤਾਂ ਇਸ ਵਿਸਾਰਨ ਦੀ ਸਜ਼ਾ ਮਿਲਦੀ ਹੈ।

*ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ॥*

*ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥ ੨॥*

ਜਿਨ੍ਹਾਂ ਨੂੰ ਪੂਰੇ ਗੁਰੂ ਜੀ ਦਾ ਮਿਲਾਪ ਹੋ ਗਿਆ, ਉਹ ਸੱਜਣ ਸੱਚੇ ਨਾਮ ਵਿਚ ਜੁੜ ਗਏ, ਕਿਉਂਕਿ ਸਤਿਗੁਰੂ ਜੀ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ।

ਪ੍ਰਮਾਤਮਾ ਜੀ ਦੇ ਘਰ ਦਾ ਇਹ ਨੇਮ ਹੈ ਕਿ ਜਿਸਨੇ ਵੀ ਪ੍ਰਭੂ ਦੇ ਦੱਰ 'ਤੇ ਜਾਣਾ ਹੈ ਤਾਂ ਉਸਦੇ ਕੋਲ ਗੁਰਮੁਖੋ ! ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਮ ਹੋਵੇ। ਗੁਰੂ ਗ੍ਰੰਥ ਸਾਹਿਬ ਜੀ ਅੰਦਰ ੧੩ ਅੰਗ ਤੱਕ ਅਸੀਂ ਜਿਹੜੀਆਂ ਬਾਣੀਆਂ ਦਾ ਸਿਰਲੇਖ ਪੜ੍ਹਦੇ ਹਾਂ, ਪਹਿਲਾਂ

ਆਉਂਦਾ ਹੈ ਜਪੁ, ਫਿਰ ਆਉਂਦਾ ਹੈ ਸੋਦਰੁ, ਫਿਰ ਆਉਂਦਾ ਹੈ ਸੋ ਪੁਰਖੁ ਤੇ ਫਿਰ ਆਉਂਦਾ ਹੈ ਸੋਹਿਲਾ ਸਾਹਿਬ। ਸੱਚੇ ਪਾਤਿਸ਼ਾਹ ਬਾਣੀ ਦੀ ਤਰਤੀਬ ਵਿਚ ਵੀ ਸਾਨੂੰ ਜੀਵਨ ਸਮਝਾਉਂਦੇ ਪਏ ਹਨ। ਬਖ਼ਸ਼ਿਸ਼ ਕਰਦੇ ਹਨ ਕਿ ਤੇਰੀ ਜ਼ਿੰਦਗੀ ਵਿਚ ਜੇ ਤੂੰ ਪ੍ਰਮਾਤਮਾ ਦੇ ਸੋਹਿਲੇ ਗਾਉਣਾ ਚਾਹੁੰਦਾ ਹੈਂ। ਜੇ ਤੂੰ ਸੋਦਰੁ 'ਤੇ ਪਹੁੰਚਣਾ ਚਾਹੁੰਦਾ ਹੈਂ ਤਾਂ ਪਹਿਲੀ ਗੱਲ, ਤੇਰੇ ਕੋਲ ਜਪੁ ਹੋਵੇ ਤੇ ਜਪੁ ਕੇਵਲ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਨੂੰ ਪਹਿਲਾਂ ਗੁਰ ਪ੍ਰਸਾਦਿ ਮਿਲਿਆ ਹੋਵੇ। ਗੁਰੂ ਦੀ ਕ੍ਰਿਪਾ ਨਾਲ ਹੀ ਜਪੁ ਮਿਲੇਗਾ ਤੇ ਜਿਸਨੇ ਜਪੁ ਕੀਤਾ ਉਹ ਸੋਦਰੁ 'ਤੇ ਪਹੁੰਚੇਗਾ ਤੇ ਜਿਹੜਾ ਸੋਦਰੁ 'ਤੇ ਪਹੁੰਚ ਗਿਆ, ਉਸਨੂੰ ਸੋ ਪੁਰਖੁ ਜੀ ਮਿਲਣਗੇ ਤੇ ਜਿਸਨੂੰ ਸੋ ਪੁਰਖੁ ਜੀ ਮਿਲ ਗਏ, ਉਹ ਸੋ ਪੁਰਖੁ ਦੇ ਸੋਹਿਲੇ ਗਾਉਣ ਲੱਗ ਪਵੇਗਾ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਿਸਨੂੰ ਪੂਰਾ ਗੁਰੂ ਮਿਲ ਗਿਆ ਉਸਨੇ ਪਰੀਪੂਰਨ ਪ੍ਰਮਾਤਮਾ ਦੇ ਨਾਮ ਨੂੰ ਜੱਪਿਆ ਹੈ।

*ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥*

ਜਿੰਨਾ ਦੁਨੀਆਂ ਦੇ ਪਦਾਰਥਾਂ ਨੂੰ ਮਨੁੱਖ ਮਿੱਠਿਆਂ ਕਰਕੇ, ਸੁਆਦੀ ਕਰਕੇ ਖਾਂਦਾ ਹੈ ਤੇ ਕਹਿੰਦਾ ਹੈ ਕਿ ਇਸਦੇ ਵਿਚ ਰੱਸ ਬੜਾ ਹੈ ਤੇ ਉਸ ਮਿੱਠੇ ਨੇ ਕੁਝ ਘੜੀਆਂ ਤਾਂ ਜੀਭ ਨੂੰ ਰੱਸ ਦੇ ਦਿੱਤਾ, ਪਰ ਬਾਅਦ ਵਿਚ ਅਸਰ ਇਹੋ ਜਿਹਾ ਕੀਤਾ ਕਿ ਮਿੱਠਾ ਖਾਣ ਵਾਲੇ ਦੇ ਤਨ ਵਿਚੋਂ ਰੋਗ ਉਪਜ ਆਇਆ। ਹੁਣ ਇਥੇ ਮਿੱਠੇ ਦਾ ਅਰਥ ਕੇਵਲ ਖੰਡ, ਗੁੜ, ਸ਼ੱਕਰ ਨਹੀਂ, ਮਿੱਠੇ ਤੋਂ ਭਾਵ ਹੈ ਕਿ ਉਹ ਵਿਕਾਰ ਜਿਨ੍ਹਾਂ ਨੂੰ ਤੂੰ ਰਸਦਾਇਕ ਜਾਣ ਕੇ ਭੋਗਦਾ ਰਿਹਾ ਹੈਂ ਤੇ ਇਹਨਾਂ ਮਿੱਠੇ ਵਿਕਾਰਾਂ ਨੇ ਤੇਰੇ ਅੰਦਰ ਰੋਗ ਨੂੰ ਜਨਮ ਦੇ ਦਿੱਤਾ ਹੈ।

ਸਤਿਗੁਰੂ ਜੀ ਨੇ ਇਕ ਉਦਾਹਰਨ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਮਿੱਠੇ ਪਿੱਛੇ ਕਿੰਨੀ ਕੁ ਖ਼ੁਆਰੀ ਹੈ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਗੰਨੇ ਦੇ ਵਿਚ ਰੱਸ ਭਰਿਆ ਹੈ ਤੇ ਉਸਦੀ ਹਰ ਇਕ ਗੰਢ ਦੇ ਉੱਪਰ ਇਕ ਇਕ ਅੱਖ ਪੈਦਾ ਹੋ ਗਈ ਹੈ। ਕਹਿੰਦੇ ਹਨ ਕਿ ਆਪਣੇ ਇਸ ਮਿੱਠੇ ਦਾ ਇੰਨਾ ਮਾਣ ਕਿਉਂ? ਦੇਖੋ ਇਸ ਮਿੱਠੇ ਦਾ ਮਾਣ ਕਰਨ ਵਾਲੇ ਗੰਨੇ ਨੂੰ। ਇਸਨੂੰ ਪੈਰਾਂ ਤੋਂ ਕੱਟ ਲਿਆ ਗਿਆ। ਕੱਟ ਕੇ ਇਸਦੇ ਟੁਕੜੇ ਕੀਤੇ ਗਏ। ਇਸ ਦੀਆਂ ਗੱਠਾਂ ਬੰਨ੍ਹੀਆਂ। ਫਿਰ ਵੇਲਣੇ ਵਿਚ ਰੱਖਕੇ ਇਸਨੂੰ ਪੀੜ ਦਿੱਤਾ ਗਿਆ ਤੇ ਇਸ ਮਿੱਠੇ ਦੀ ਖ਼ਾਤਰ ਪੀੜਿਆ ਗਿਆ। ਪੀੜਨ ਤੋਂ ਬਾਅਦ ਕੜਾਹੇ ਵਿਚ ਪਾ ਕੇ ਇਸ ਨੂੰ ਤਪਾਉਣ ਲੱਗੇ ਤੇ ਤਪਾਇਆ ਵੀ ਕਿਸੇ ਹੋਰ ਨਾਲ ਨਹੀਂ, ਜਿਹੜਾ ਇਸਦਾ ਛਿੱਲਕਾ ਸੀ, ਉਸਦੇ ਨਾਲ ਇਸਦੇ ਥੱਲੇ ਅੱਗ ਬਾਲ ਦਿੱਤੀ। ਇਸਦਾ ਆਪਾ ਹੀ ਇਸਦੀ ਖ਼ੁਆਰੀ ਬਣ ਗਿਆ। ਜਦੋਂ ਗੁੜ ਬਣਦਾ ਹੈ ਤਾਂ ਨਿੱਕੇ ਨਿੱਕੇ ਬੁਲਬੁਲੇ ਉਸਦੇ ਵਿਚੋਂ ਨਿਕਲਦੇ ਹਨ। ਹਜ਼ੂਰ ਕਹਿੰਦੇ ਹਨ ਕਿ ਕੜਾਹੇ ਵਿਚ ਤੱਪਦੇ ਹੋਏ ਉਸ ਰੱਸ ਨੂੰ ਪੁੱਛੋ, ਉਹ ਮਾਨੋ ਆਵਾਜ਼ਾਂ ਮਾਰ ਕੇ ਕਹਿ ਰਿਹਾ ਹੈ ਕਿ ਲੰਘਣ ਵਾਲੇ ਲੋਕੋ ! ਦੇਖੋ ਮੈਂ ਮਿੱਠੇ ਦਾ ਛੇ ਮਹੀਨੇ ਮਾਣ ਕੀਤਾ, ਮੇਰੇ ਨਾਲ ਇਹ ਭਾਣੇ ਵਾਪਰੇ ਤੇ ਜਿਹੜੇ ਦਿਨ ਰਾਤ ਮਿੱਠੇ ਭੋਗ ਭਗਦੇ ਪਏ ਹਨ, ਉਹਨਾਂ ਲੋਕਾਂ ਨਾਲ

ਕੀ ਬੀਤੇਗੀ। ਸਤਿਗੁਰੂ ਨੇ ਬਖ਼ਸ਼ਿਸ਼ ਕੀਤੀ-

*ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ॥*
*ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ॥*
*ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥*
*ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ॥*

(ਅੰਗ ੧੪੩)

ਹਜ਼ੂਰ ਮੇਹਰ ਕਰਦੇ ਹਨ ਕਿ ਜਿਹੜੇ ਪਦਾਰਥ ਤੂੰ ਮਿੱਠੇ ਕਰਕੇ ਖਾਂਦਾ ਹੈਂ ਪਿਆਰਿਆ, ਦੇਖੀਂ

*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*

(ਅੰਗ ੧੩੫)

*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥*

ਮਿੱਠੇ ਕਰਕੇ ਖਾਂਦਾ ਹੈ ਤਾਂ ਉਸਦੇ ਵਿਚੋਂ ਰੋਗ ਨਿਕਲਿਆ ਤੇ ਉਹ ਜਿਹੜਾ ਮਿੱਠਾ ਸੀ ਉਹ ਬਾਹਰ ਪ੍ਰਗਟ ਵੀ ਹੋਇਆ। ਜਿਹੜੇ ਵਿਸ਼ੇ ਵਿਕਾਰ ਮਿੱਠੇ ਜਾਣ ਕੇ ਭੋਗੇ ਗੁਰਮੁਖੋ ! ਉਹ ਹਕੀਕਤ ਵਿਚ ਰੋਗ ਬਣ ਬਣ ਕੇ, ਦੁੱਖ ਬਣ ਬਣ ਕੇ ਤਨ ਵਿਚੋਂ ਬਾਹਰ ਨਿਕਲਦੇ ਹਨ। ਰੋਗ ਫਿਰ ਸੋਗ ਨੂੰ ਜਨਮ ਦਿੰਦਾ ਹੈ। ਇਸ ਸੋਗ ਦੀ ਖੇਡ ਇਕ ਜਨਮ ਦੀ ਨਹੀਂ, ਇਹ ਸੋਗ ਪਤਾ ਨਹੀਂ ਕਿੰਨੇ-ਕੁ ਜਨਮ ਨਾਲ ਤੁਰਦਾ ਹੈ।

ਧੰਨ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਕਿ ਇਸ ਤਨ ਵਿਚੋਂ ਹੁਣ ਸੋਗ ਉਪਜਿਆ ਹੈ।

*ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ॥*

ਫਿਰ ਦੇਖੋ ਸ਼ੁਕਰ ਵਿਚ ਜੁੜ ਗਏ। ਮਿੱਠੇ ਦੀ ਗੱਲ ਕਰਕੇ, ਮਾਇਆ ਦੀ ਗੱਲ ਕਰਕੇ ਇਕੋ ਦੱਮ ਆਪਣੀ ਸੁਰਤ ਨੂੰ ਮੋੜ ਕੇ ਕਹਿਣ ਲੱਗੇ ਕਿ ਹੇ ਪ੍ਰਭੂ ! ਤੂੰ ਆਪ ਹੀ ਤਾਂ ਭੋਗ ਪਿਆ ਦਿੰਦਾ ਹੈਂ। ਇਸ ਭੋਗ ਨੂੰ ਭੁੰਚਨ ਦੇ ਨਾਲ ਹੀ ਕਈ ਜਨਮਾਂ ਦਾ ਜੀਵ ਨੂੰ ਵਿਛੋੜਾ ਪੈ ਗਿਆ ਹੈ।

*ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥ ੩ ॥*

ਜਿਨ੍ਹਾਂ ਨੂੰ ਧੁਰ ਦਰਗਾਹ ਤੋਂ ਪ੍ਰਭੂ ਨੇ ਮਸਤਕ ਦੇ ਲੇਖ ਲਿਖ ਦਿੱਤੇ, ਉਹਨਾਂ ਦੇ ਰੋਗਾਂ ਦੀ ਨਵਿਰਤੀ ਹੁੰਦੀ ਹੈ।

*ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥*

ਮਨੁੱਖ ਮਾਇਆ ਦੇ ਵਿਚ ਦਿਨ ਰਾਤ ਫੱਸਿਆ ਹੈ। ਇਸਨੂੰ ਉੱਕਾ ਹੀ ਕਦੀ ਪ੍ਰਮਾਤਮਾ

ਚੇਤੇ ਨਹੀਂ ਆਉਂਦਾ।

*ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥*

ਜਿਨ੍ਹਾਂ ਨੂੰ ਵਾਹਿਗੁਰੂ ਜੀ ਆਪ ਭੁੱਲ ਗਏ ਉਹਨਾਂ ਦੇ ਸਰੀਰ ਮਿੱਟੀ ਹੋ ਗਏ। ਉਹ ਜੀਊਂਦੇ ਜੀਅ ਹੀ ਮਿੱਟੀ ਦੀ ਤਰ੍ਹਾਂ ਹਨ, ਕਿਉਂਕਿ ਪ੍ਰਮਾਤਮਾ ਦੀ ਯਾਦ ਹਿਰਦੇ ਵਿਚੋਂ ਵਿਸਰ ਗਈ ਹੈ।

*ਖਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥*

ਸੂਲੁ ਦਾ ਅੱਖਰੀ ਅਰਥ ਹੈ ਪੀੜਾ। ਪ੍ਰਮਾਤਮਾ ਨੂੰ ਭੁੱਲ ਕੇ ਅੰਦਰ ਇਕ ਪੀੜਾ ਟਿੱਕ ਗਈ। ਅਨੇਕਾਂ ਵਿਰਲਾਪ ਕਰਦੇ ਹਨ ਪਰ ਪਿਆਰਿਉ ! ਵਾਹਿਗੁਰੂ ਜੀ ਨੂੰ ਭੁਲਾਉਣ ਦੀ ਜਿਹੜੀ ਪੀੜਾ ਹੈ, ਉਹ ਇਹਨਾਂ ਦੇ ਅੰਦਰੋਂ ਨਹੀਂ ਜਾਂਦੀ।

*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥ ੪॥*

ਜਿਨ੍ਹਾਂ ਨੂੰ ਸਮਰੱਥ ਗੁਰੂ ਜੀ ਮਿਲ ਗਏ, ਉਹਨਾਂ ਨੂੰ ਸਵਾਰ ਦਿੱਤਾ। ਸਵਾਰਿਆ ਦਾ ਅੱਖਰੀ ਅਰਥ ਕੇਵਲ ਸਰੀਰ ਦੀ ਸੁੰਦਰਤਾ ਨਹੀਂ, ਉਹਨਾਂ ਦੇ ਅੰਦਰ ਨੂੰ ਗੁਰੂ ਜੀ ਨੇ ਕ੍ਰਿਪਾ ਕਰਕੇ ਸਵਾਰ ਦਿੱਤਾ। ਜਿਹੜੇ ਸਵਾਰੇ ਜਾਂਦੇ ਹਨ, ਉਹਨਾਂ 'ਤੇ ਅਫ਼ਸੋਸ ਨਹੀਂ ਹੁੰਦਾ। ਨਾਲ ਬਚਨ ਕਰ ਦਿੱਤਾ ਕਿ ਉਹਨਾਂ ਦਾ ਮੂਲ ਰਹਿ ਗਿਆ। ਮੂਲੁ ਦਾ ਅਰਥ ਕਰਾਂਗੇ ਪੂੰਜੀ ਕਿ ਜਿਨ੍ਹਾਂ ਨੂੰ ਤੁਸੀਂ ਸਵਾਰ ਦਿੱਤਾ ਮੇਰੇ ਵਾਹਿਗੁਰੂ ਜੀ, ਉਹਨਾਂ ਦੀ ਪੂੰਜੀ, ਉਹਨਾਂ ਦਾ ਸਰਮਾਇਆ ਰਹਿ ਗਿਆ ਹੈ।

*ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਅੱਗੇ ਸਾਨੂੰ ਸਾਡੇ ਜੀਵਨ ਦੀ ਜੁਗਤ ਪਏ ਦੱਸਦੇ ਹਨ। ਕਹਿੰਦੇ ਹਨ ਕਿ ਜੇ ਤੂੰ ਪ੍ਰਮਾਰਥ ਕਮਾਉਣਾ ਚਾਹੁੰਦਾ ਹੈਂ ਤਾਂ ਸਾਕਤ ਬੰਦਿਆਂ ਦੇ ਨੇੜੇ ਕਦੀ ਭੁੱਲ ਕੇ ਵੀ ਨਾ ਜਾਈਂ। ਗੁਰਮੁਖੋ ! ਆਪ ਅੰਮ੍ਰਿਤ ਬਾਣੀ ਪੜ੍ਹਦੇ ਹੋ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਸਾਕਤ ਕਿਹੜਾ ਹੈ ? ਜਿਹੜਾ ਹਕੀਕਤ ਵਿਚ ਆਪਣੇ ਅੰਦਰੋਂ ਪ੍ਰਮਾਤਮਾ ਨਾਲੋਂ ਟੁੱਟ ਚੁੱਕਾ ਹੈ। ਹੁਣ ਉਹ ਸਾਕਤ ਦੀ ਬਿਰਤੀ ਕੀ ਹੈ ? ਇਕ ਬੰਦਾ ਅਜੇ ਗੁਰੂ ਵਾਲਾ ਨਹੀਂ ਬਣਿਆ, ਪਰ ਰੋਜ਼ ਗੁਰੂ ਸੰਗਤ ਵਿਚ ਆਉਂਦਾ ਹੈ, ਬਾਣੀ ਪੜ੍ਹਦਾ ਹੈ। ਅਸੀਂ ਉਸਦੇ ਲਈ ਸਾਕਤ ਸ਼ਬਦ ਨਹੀਂ ਵਰਤਾਂਗੇ। ਗੁਰਮੁਖੋ ! ਉਹ ਜਾਂਦਾ ਪਿਆ ਹੈ, ਪਤਾ ਨਹੀਂ ਕਿਸ ਦਿਨ ਉਸ ਉੱਪਰ ਰਹਿਮਤ ਦਾ ਮੀਂਹ ਵਰਸ ਜਾਣਾ ਹੈ।

ਸਾਕਤ ਕੌਣ ਹੈ ? ਕਬੀਰ ਸਾਹਿਬ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਉਸ ਮਹਾਂਪੁਰਸ਼ ਨੇ ਪਰਿਵਾਰ ਦਾ ਵੀ ਮੁਕਾਬਲਾ ਕੀਤਾ, ਕਿਉਂਕਿ ਪਰਿਵਾਰ ਨੇ ਵਿਰੋਧ ਕੀਤਾ ਤੇ ਅਸੀਂ ਬਾਣੀ ਵਿਚੋਂ ਪੜ੍ਹਦੇ ਹਾਂ-

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*

(ਅੰਗ ੫੨੪)

ਇਸਦਾ ਮਤਲਬ ਹੈ ਕਿ ਘਰ ਵਿਚ ਕਲੇਸ਼ ਸੀ। ਦੂਜੇ ਪਾਸੇ ਹਕੂਮਤ ਨੇ ਵੀ ਘੱਟ ਨਹੀਂ ਕੀਤੀ। ਉਹਨਾਂ ਬਾਣੀ ਵਿਚ ਬਚਨ ਕਰ ਦਿੱਤੇ-

*ਭੁਜਾ ਬਾਂਧਿ ਭਿਲਾ ਕਰਿ ਡਾਰਿਓ॥*
*ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*

(ਅੰਗ ੮੭੦)

ਉਹਨਾਂ ਨੇ ਨਿਧੜਕ ਹੋ ਕੇ ਕਿਹਾ-

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*

(ਅੰਗ ੧੧੬੨)

ਜੇ ਜਾਤ ਅਭਿਮਾਨੀਆਂ ਨੇ ਵਿਰੋਧ ਕੀਤਾ ਤਾਂ ਸਪੱਸ਼ਟ ਬਚਨ ਕਹਿ ਦਿੱਤਾ ਕਿ

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥*

(ਅੰਗ ੩੨੪)

ਗੁਰਮੁਖੋ ! ਜਦੋਂ ਸਾਕਤ ਦੀ ਗੱਲ ਆਈ ਤੇ ਹਕੂਮਤ ਸਾਹਮਣੇ ਖਲੋਣ ਵਾਲੇ ਪਰਿਵਾਰ ਦੀਆਂ ਉਲਝਣਾਂ ਨੂੰ ਸਹਾਰਨ ਵਾਲੇ ਜਦੋਂ ਰੱਬ ਤੋਂ ਟੁੱਟੇ ਹੋਏ ਤਰਕ ਕਰਨ ਵਾਲੇ ਦੀ ਗੱਲ ਆਈ ਤਾਂ ਕਹਿਣ ਲੱਗੇ ਕਿ ਇਕ ਗੱਲ ਜ਼ਿੰਦਗੀ ਵਿਚ ਚੇਤੇ ਰੱਖੀਂ, ਰੱਬ ਤੋਂ ਟੁੱਟੇ ਹੋਏ ਦੀ ਸੰਗਤ ਕਦੀ ਨਾ ਕਰੀਂ ਤੇ ਉਹਨਾਂ ਨੇ ਸ਼ਬਦ ਵਰਤੇ ਹਨ-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥ ੧॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*

(ਅੰਗ ੩੩੨)

ਸਾਕਤ ਬਿਰਤੀ ਹੁੰਦੀ ਹੈ ਕਿ ਕਿਸੇ ਜੁੜੇ ਹੋਏ ਨੂੰ ਅਨੇਕਾਂ ਢੰਗਾਂ ਨਾਲ ਤੋੜਨ ਦਾ ਯਤਨ ਕਰਨਾ। ਗਰਮੁਖੋ ! ਸੰਗਤ ਉਸ ਦੀ ਕਰੋ ਜਿਹੜਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਤੇ ਭਾਵਨਾ ਬਣਾਉਂਦਾ ਹੋਵੇ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਸਿੱਖਾ ! ਤੂੰ ਜ਼ਿੰਦਗੀ ਕਮਾਉਣੀ ਹੈ ਤਾਂ ਸਾਕਤਾਂ ਦੀ ਸੰਗਤ ਵਿਚ ਕਦੀ ਭੁੱਲ ਕੇ ਵੀ ਨਾ ਜਾਈਂ।

*ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥*

ਹੇ ਸੱਚੇ ਪਾਤਿਸ਼ਾਹ ! ਕਿਹੋ ਜਿਹੇ ਇਹ ਰਹਿਮਤ ਭਰੇ ਬਚਨ ਤੁਸੀਂ ਸਾਨੂੰ ਸਿਖਾਉਂਦੇ ਪਏ ਹੋ ਸਾਕਤ ਤੋਂ ਬੱਚਣ ਲਈ। ਜਿਸ ਬੰਦੇ ਨੂੰ ਵਾਹਿਗੁਰੂ ਜੀ ਦੀ ਯਾਦ ਭੁੱਲ ਗਈ, ਉਸ ਬੰਦੇ ਨੇ ਮਾਨੋਂ ਆਪਣੇ ਮੁਖ ਦੇ ਉੱਪਰ ਕਾਲਖ ਮੱਲ ਲਈ ਹੈ। ਉਸਨੇ ਆਪਣਾ ਮੂੰਹ ਕਾਲਾ ਕਰ ਲਿਆ ਹੈ ਤੇ ਸਾਹਿਬ ਕਹਿੰਦੇ ਹਨ ਕਿ ਜਿਹੜਾ ਆਪ ਕਾਲਖ ਨਾਲ ਭਰਿਆ ਹੈ, ਉਹ ਤੇਰੇ ਅੰਦਰ ਨੂੰ ਕਿਵੇਂ ਉਜਲਿਆ ਕਰ ਦੇਵੇਗਾ। ਸਾਕਤ ਬੰਦੇ ਉਪਰੋਂ ਧਰਮ ਦਾ ਭੇਖ ਪਾਉਣਗੇ ਕਿਉਂਕਿ ਧਰਮ ਦੇ ਭੇਖ ਤੋਂ ਬਿਨਾਂ ਲੋਕਾਂ ਨੂੰ ਧਰਮ ਨਾਲੋਂ ਤੋੜਿਆ ਵੀ ਨਹੀਂ ਜਾ ਸਕਦਾ। ਉਪਰੋਂ ਭੇਖ ਹੋਵੇਗਾ ਧਰਮ ਦਾ ਪਰ ਅੰਦਰੋਂ ਧਰਮੀ ਨਹੀਂ। ਇਹਨਾਂ ਨੂੰ ਬਾਬੇ ਨਾਨਕ ਨੇ ਕਿਹਾ ਸਿੱਖਾ, ਇਕੱਲੀ ਬਾਹਰ ਦੀ ਕਾਲਖ ਨਹੀਂ, ਕੁਝ ਇਹੋ ਜਿਹੇ ਸਾਕਤ ਮਿਲਦੇ ਹਨ ਜਿਹੜੇ ਕੈਂ ਦੇ ਭਾਂਡੇ ਦੀ ਤਰ੍ਹਾਂ ਚਮਕ ਕੇ ਗੱਲ ਕਰਦੇ ਹਨ ਗੁਰੂ ਦੀ, ਪਰ ਚੇਤੇ ਰੱਖੀਂ ਅੰਦਰੋਂ ਕਾਲਖ ਨਾਲ ਭਰੇ ਪਏ ਹਨ। ਨੇੜੇ ਲੱਗੇਂਗਾ ਤਾਂ ਹੱਥ ਤੇਰੇ ਵੀ ਭਰ ਜਾਣਗੇ। ਕਿਸੇ ਸੱਜਣ ਨੇ ਬੜੇ ਸੋਹਣੇ ਸ਼ਬਦ ਕਹੇ ਹਨ ਕਿ ਸੁਰਮੇ ਨਾਲੋਂ ਵੱਧ ਕਾਲੀ ਚੀਜ਼ ਕੀ ਹੁੰਦੀ ਹੈ ਤੇ ਪਾਣੀ ਨਾਲੋਂ ਵੱਧ ਪਤਲੀ ਵਸਤੂ ਕਿਹੜੀ ਹੈ ? ਇਕ ਮਹਾਂਪੁਰਸ਼ ਨੇ ਉੱਤਰ ਦਿੱਤਾ ਕਿ ਅੰਜਨ ਨਾਲੋਂ ਵੱਧ ਕਾਲੀ ਚੀਜ਼ ਹੁੰਦੀ ਹੈ ਕਲੰਕ ਦੀ ਕਾਲਖ। ਪਾਣੀ ਨਾਲੋਂ ਵੱਧ ਬਰੀਕ ਹੈ ਰੱਬ ਦਾ ਦਿੱਤਾ ਹੋਇਆ ਗਿਆਨ। ਜਿਹੜੇ ਰੱਬ ਤੋਂ ਤੋੜਦੇ ਪਏ ਹਨ, ਉਹਨਾਂ ਦੇ ਹਜੂਮ ਤੁਰਦੇ ਪਏ ਹਨ। ਸਾਕਤ ਦਾ ਸੰਗ ਨਾ ਕਰੀਏ, ਕਿਉਂਕਿ ਰੱਬ ਨੂੰ ਭੁੱਲਣ ਦਾ ਕਲੰਕ ਉਸਦੇ ਮੱਥੇ 'ਤੇ ਲੱਗਾ ਹੈ।

*ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥*

ਇਹੋ ਜਿਹੇ ਮਨਮੁਖ ਬੰਦਿਆਂ ਨੂੰ ਕਿਤੇ ਵੀ ਢੋਈ ਨਹੀਂ ਤੇ ਰੱਬ ਦੀ ਦਰਗਾਹ ਵਿਚ ਵੀ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਕਿ ਇਹੋ ਜਿਹੇ ਸਜ਼ਾਵਾਂ ਭੋਗਦੇ ਪਏ ਹਨ। ਕਿਉਂ? ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਨਹੀਂ ਜੀ, ਸਭ ਕੁਝ ਇਥੇ ਹੀ ਹੈ, ਅੱਗਾ ਕਿਤੇ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਗੁਰਸਿੱਖੋ ! ਸਵੇਰੇ ਜਦੋਂ ਹਰਿਮੰਦਰ ਸਾਹਿਬ ਵਿਚੋਂ ਆਵਾਜ਼ ਆਉਂਦੀ ਹੈ-

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*

ਸਾਰੇ ਕਹਿਣ ਲੱਗੇ ਨਹੀਂ,

*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥ ੨॥* (ਆਸਾ ਦੀ ਵਾਰ)

ਮਨਮੁਖ ਬੰਦੇ ਨੂੰ ਕਿਤੇ ਢੋਈ ਨਹੀਂ। ਪ੍ਰਮਾਤਮਾ ਦੀ ਦਰਗਾਹ ਦੇ ਵਿਚ ਵੀ ਸਜ਼ਾ ਹੈ।

*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥ ੫॥*

ਜਿਨ੍ਹਾਂ ਨੂੰ ਸਮਰੱਥ ਗੁਰੂ ਨੇ ਕ੍ਰਿਪਾ ਕਰਕੇ ਰਹਿਮਤ ਕਰ ਦਿੱਤੀ, ਗੁਰੂ ਜੀ ਜਿਨ੍ਹਾਂ ਨੂੰ ਮਿਲ ਗਏ, ਉਹ ਸਵਾਰੇ ਗਏ। ਗੁਰਮੁਖੋ ! ਜਿਹੜੇ ਸਵਾਰੇ ਹਨ, ਉਹਨਾਂ ਨੂੰ ਅਸੀਂ ਕਹਿ ਸਕਦੇ ਹਾਂ-

*ਗੁਰਮੁਖ ਜਨਮ ਸਵਾਰ ਦਰਗਹਿ ਚਲਿਆ॥*

ਇਹਨਾਂ ਨੂੰ ਗੁਰੂ ਰਾਮਦਾਸ ਕਹਿੰਦੇ ਹਨ ਕਿ

*ਗੁਰਮੁਖਿ ਲਾਧਾ ਮਨਮੁਖਿ ਗਵਾਇਆ॥*

(ਅੰਗ ੩੬੫)

ਸੱਚੇ ਪਾਤਿਸ਼ਾਹ ! ਮੇਹਰ ਕਰ ਦੇ। ਜਿਨ੍ਹਾਂ ਨੂੰ ਗੁਰੂ ਜੀ ਮਿਲ ਗਏ, ਸਵਾਰ ਦਿੱਤਾ। ਉਹਨਾਂ ਨੂੰ ਪੂਰਨ ਤੌਰ 'ਤੇ ਸਫਲਤਾ ਮਿਲੀ। ਉਹਨਾਂ ਦੀ ਨਿੱਭ ਗਈ ਹੈ।

*ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥*

ਬਾਹਰ ਦੇ ਵਿਖਾਵੇ ਮਾਤਰ ਜਿਹੜੇ ਤੂੰ ਸੰਜਮ ਕਰਦਾ ਹੈਂ, ਸਿਆਣਪ ਚਲਾਕੀਆਂ ਵਰਤਦਾ ਹੈਂ, ਸਾਹਿਬ ਧੰਨ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਕਿ ਇਕ ਵੀ ਸਿਆਣਪ ਤੇਰੇ ਨਾਲ ਨਹੀਂ ਚੱਲਣੀ। ਗੁਰਮੁਖੋ ! ਸਿਆਣਪ ਤੇ ਆਤਮ ਰੱਸ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਸਾਹਿਬ ਕਹਿੰਦੇ ਹਨ ਕਿ ਸੰਜਮ ਨਾਲ ਨਹੀਂ ਗਿਆ, ਸਿਆਣਪਾਂ ਨਾਲ ਨਹੀਂ ਗਈਆਂ, ਚਲਾਕੀਆਂ ਚਤੁਰਾਈਆਂ ਨਾਲ ਨਹੀਂ ਜਾਣਗੀਆਂ।

*ਜੇ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ॥*

ਹੇ ਭਾਈ ! ਜਿਹੜੇ ਪ੍ਰਭੂ ਤੋਂ ਬੇਮੁਖ ਹੋ ਗਏ ਹਨ, ਉਹਨਾਂ ਦੀ ਕੁਲ ਨੂੰ ਗਾਲ੍ਹ ਲੱਗਦੀ ਹੈ। ਜਿਹੜੇ ਜੁੜ ਜਾਂਦੇ ਹਨ, ਉਹਨਾਂ ਦੀਆਂ ਕੁਲਾਂ ਤਰਦੀਆਂ ਹਨ। ਸਾਹਿਬ ਕਹਿੰਦੇ ਹਨ ਕਿ ਆਪਣੀ ਕੁਲ ਨੂੰ ਗਾਲ੍ਹ ਨਾ ਆਉਣ ਦੇਈਂ। ਜੇ ਕੁਲ ਨੂੰ ਰੌਸ਼ਨ ਕਰਨਾ ਚਾਹੁੰਦਾ ਹੈਂ ਤਾਂ ਫਿਰ ਪਰੀਪੂਰਨ ਵਾਹਿਗੁਰੂ ਜੀ ਦੇ ਨਾਮ ਨਾਲ ਜੁੜ।

*ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ॥*

ਹੋਦੀ ਵਸਤੁ ਦਾ ਅੱਖਰੀ ਅਰਥ ਹੈ ਜਿਹੜੀ ਤੇਰੇ ਨਾਲ ਨਿੱਭਣ ਵਾਲੀ ਚੀਜ਼ ਨਾਮ ਸੀ, ਉਸਨੂੰ ਤਾਂ ਜਾਣਿਆ ਨਹੀਂ, ਕਿਉਂਕਿ ਹੋਵਣ ਕੌੜਾ, ਅਨਹੋਵਣ ਮਿੱਠਾ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕੂੜ ਦੇ ਗੱਡੇ ਲੱਦੀ ਜਾਂਦਾ ਹੈਂ, ਇਸ ਕੂੜ ਨੇ ਤੈਨੂੰ ਰੱਬ ਦੀ ਦਰਗਾਹ ਵਿਚ ਨਹੀਂ ਬਚਾਉਣਾ।

*ਸਤਿਗੁਰੁ ਜਿਨਾ ਮਿਲਾਇਓਨ ਪਿਆਰੇ ਸਾਚਾ ਨਾਮੁ ਸਮਾਲਿ॥ ੬॥*

ਜਿਨ੍ਹਾਂ ਨੂੰ ਪ੍ਰਭੂ ਜੀ ਤੁਸੀਂ ਤਰੁੱਠ ਕੇ ਸਤਿਗੁਰੂ ਮਿਲਾ ਦਿੱਤਾ, ਉਹਨਾਂ ਗੁਰਮੁਖਾਂ ਨੇ

ਆਪਣੀ ਜ਼ਿੰਦਗੀ ਦੀ ਪੂੰਜੀ ਨੂੰ ਖ਼ਰਚ ਕੇ ਸੱਚੇ ਨਾਮ ਨੂੰ ਵਿਹਾਜਣਾ ਸ਼ੁਰੂ ਕਰ ਦਿੱਤਾ।

*ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥*

ਕਹਿਣ ਮਾਤਰ ਨਹੀਂ ਕਿ ਮੈਂ ਸੰਤੋਖੀ ਹਾਂ, ਮੈਂ ਸੱਚ ਦਾ ਧਾਰਨੀ ਹਾਂ, ਮੇਰੇ ਕੋਲ ਗਿਆਨ ਧਿਆਨ ਬੜਾ ਹੈ। ਇਹ ਜਿਸ ਉੱਪਰ ਮਾਲਕ ਦੀ ਨਦਰ ਹੋਵੇ, ਸੱਚ ਵੀ ਉਸਦੇ ਪੱਲੇ ਹੈ। ਜਿਸ 'ਤੇ ਦਾਤਾ ਮੇਹਰ ਕਰੇ ਸੰਤੋਖ, ਗਿਆਨ ਤੇ ਧਿਆਨ ਵੀ ਉਸਨੂੰ ਹੀ ਬਖ਼ਸ਼ਦੇ ਹਨ।

*ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥*

ਜਿਸਨੂੰ ਗੁਰੂ ਜੀ ਨੇ ਸੱਤ, ਸੰਤੋਖ, ਗਿਆਨ, ਧਿਆਨ ਦੇ ਦਿੱਤਾ, ਉਹ ਦਿਨ ਰਾਤ ਪ੍ਰਭੂ ਦੇ ਗੁਣ ਗਾਉਂਦਾ ਹੈ। ਕੋਈ ਵੀ ਉਸਦਾ ਸਮਾਂ ਪਿਆਰੇ ਵਾਹਿਗੁਰੂ ਜੀ ਦੀ ਯਾਦ ਤੋਂ ਬਿਨਾਂ ਵਿਅਰਥ ਨਹੀਂ ਜਾਂਦਾ।

*ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ॥*

ਉਹਨਾਂ ਨੇ ਮਾਤਾ ਦੇ ਉਦਰ ਦਾ ਸਾਗਰ ਵੀ ਨਾਮ ਨਾਲ ਤਰ ਲਿਆ ਤੇ ਇਥੇ ਆ ਕੇ ਵੀ ਨਾਮ ਦਾ ਪੱਲਾ ਫੜਿਆ। ਦੁੱਖਾਂ ਦੇ ਸਮੁੰਦਰ ਨੂੰ ਉਹ ਤਰ ਗਏ ਹਨ।

*ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ॥ ੭॥*

ਜਿਹੜੇ ਤੈਨੂੰ ਭਾਅ ਗਏ, ਤੁਸੀਂ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ। ਉਹ ਹੀ ਤੇਰੇ ਘਰ ਦੇ ਅੰਦਰ ਖਰੇ ਉਤਰੇ ਹਨ।

*ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥*

ਉਹ ਪਰੀਪੂਰਨ ਵਾਹਿਗੁਰੂ ਜੋ ਸਮਰੱਥ ਹਨ, ਸਭ ਕੁਝ ਕਰ ਸਕਦੇ ਹਨ ਤੇ ਰੱਬ ਦੇ ਪਿਆਰੇ ਭਗਤ ਜਨ ਦੁਨੀਆਂ ਦੇ ਤਾਣ 'ਤੇ ਨਹੀਂ, ਉਹ ਤਾਂ ਜੀਉਂਦੇ ਹਨ ਕੇਵਲ ਵਾਹਿਗੁਰੂ ਜੀ ਦੇ ਤਾਣ 'ਤੇ। ਉਹਨਾਂ ਨੂੰ ਉਸਦਾ ਹੀ ਭਰੋਸਾ ਹੈ।

*ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ॥*

ਹੇ ਭਾਈ ! ਆਉ ਆਪਣੇ ਆਪ ਨੂੰ ਨਿਮਾਣੇ ਬਣਾ ਕੇ, ਗ਼ਰੀਬ ਬਣਾ ਕੇ ਉਸ ਪਿਆਰੇ ਵਾਹਿਗੁਰੂ ਜੀ ਦੇ ਚਰਨਾਂ ਵਿਚ ਆਪਾਂ ਢਹਿ ਪਈਏ। ਡਿੱਗਣ ਦਾ ਭਾਵ ਆਪਣੇ ਅੰਦਰ ਦੀ ਹਉਮੈ ਨੂੰ ਗੁਰੂ ਚਰਨਾਂ ਵਿਚ ਰੱਖ ਦੇਈਏ। ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਸਰੀਰਕ ਤੌਰ 'ਤੇ ਰੋਜ਼ ਇਹ ਸਰੀਰ ਢਹਿੰਦਾ ਹੈ, ਇਕ ਕ੍ਰਿਪਾ ਕਰੋ ਕਿ ਇਕ ਦਿਨ ਇਹੋ ਜਿਹਾ ਢਹਿ ਪਵੇ ਕਿ ਮੇਰਾ ਅੰਦਰ ਹੀ ਤੇਰੇ ਚਰਨਾਂ ਵਿਚ ਜੁੜ ਜਾਵੇ।

*ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ॥*

ਗੁਰਮੁਖੋ ! ਜਿਹੜਾ ਢਹਿ ਪਵੇ ਉਸ ਦਾ ਲੋਕ ਪਰਲੋਕ ਵਾਹਿਗੁਰੂ ਜੀ ਨੇ ਸਵਾਰ ਦਿੱਤਾ ਤੇ ਉਸ ਦੇ ਮਸਤਕ ਉੱਤੇ ਇਕ ਨਿਸ਼ਾਨ ਹੈ, ਉਸ ਉੱਪਰ ਆਪਣੇ ਸ਼ਬਦ ਦੀ ਮੋਹਰ ਲਾਈ ਹੈ।

*ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ॥ ੮॥ ੨॥*

ਧੰਨ ਗੁਰੂ ਪੰਚਮ ਪਾਤਿਸ਼ਾਹ ਅਖ਼ੀਰ 'ਤੇ ਕਹਿੰਦੇ ਹਨ ਕਿ ਜਿਹੜਾ ਪ੍ਰਭੂ ਮਾਤਾ ਦੇ ਉਦਰ ਵਿਚ ਸਾਂਭ ਕੇ ਰੱਖਦਾ ਹੈ, ਜਿਹੜਾ ਬਿਨਾਂ ਕਹਿਣ ਤੋਂ ਦੁਨੀਆਂ ਦੇ ਸੁੱਖ ਦਿੰਦਾ ਹੈ, ਜਿਹੜਾ ਤਰੁੱਠ ਪਵੇ ਤਾਂ ਪੂਰੇ ਗੁਰੂ ਨੂੰ ਮਿਲਾ ਦਿੰਦਾ ਹੈ, ਉਸ ਪ੍ਰਭੂ ਨੂੰ ਖਿਨ ਮਾਤਰ ਵੀ ਅਸੀਂ ਭੁੱਲਦੇ ਨਹੀਂ ਤੇ ਉਸ ਤੋਂ ਬਾਰ ਬਾਰ ਅਸੀਂ ਕੁਰਬਾਨ ਜਾਂਦੇ ਹਾਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

***

# ਦਲਿ ਭੰਜਨ ਗੁਰ ਸੂਰਮਾ

ਸਿਰੀਰਾਗੁ ਮਹਲਾ ੫ ॥

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*
*ਜਨਿ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥*
*ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥ ੧॥*
*ਮਨ ਮੇਰੇ ਏਕੋ ਨਾਮੁ ਧਿਆਇ॥*
*ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥ ੧॥ ਰਹਾਉ॥*
*ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥*
*ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥*
*ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥ ੨॥*
*ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ॥*
*ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ॥*
*ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ॥ ੩॥*
*ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥*
*ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥*
*ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥੪॥੧੦॥੮੦॥*

(ਅੰਗ ੪੫)

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਮੀਰੀ ਪੀਰੀ ਦੇ ਮਾਲਕ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਿਰਜਨਹਾਰੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਗਮਨ ਪੂਰਬ ਮਨਾਉਣ ਲਈ ਆਪ ਇਕੱਠੇ ਹੋਏ ਹੋ। ਅੱਜ ਧੰਨ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਹੋਏ

ਅੰਮ੍ਰਿਤ ਬਚਨ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸ਼ਬਦ ਦੀ ਰਹਾਉ ਦੀ ਤੁੱਕ ਸਿਰਫ਼ ਅਸੀਂ ਵਿਚਾਰਨੀ ਹੈ। ਭਾਵੇਂ ਇਸ ਸ਼ਬਦ ਦੀ ਜੋ ਆਰੰਭਤਾ ਹੈ, ਉਸ ਵਿਚ ਪ੍ਰਭੂ ਦੇ ਦਰ 'ਤੇ ਕੌਣ ਪ੍ਰਧਾਨ ਹਨ, ਗੁਰੂ ਦੇ ਘਰ ਵਿਚ ਕਿਨ੍ਹਾਂ ਨੂੰ ਪ੍ਰਧਾਨ ਮੰਨਿਆ ਹੈ, ਅਸਲ ਵਿਚ ਉਸ ਦੀ ਵਿਆਖਿਆ ਹੈ। ਪਹਿਲਾ ਅੰਮ੍ਰਿਤ ਬਚਨ ਹੈ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*

ਜਿਨ੍ਹਾਂ ਮਨੁੱਖਾਂ ਨੇ ਆਪਣੇ ਚਿੱਤ ਨੂੰ ਸਤਿਗੁਰੂ ਦੇ ਸ਼ਬਦ ਵਿਚ ਲਾ ਦਿੱਤਾ, ਹਕੀਕਤ ਵਿਚ ਉਹੀ ਪ੍ਰਧਾਨ ਹਨ। ਫਿਰ ਇਸ ਸ਼ਬਦ ਦੇ ਅੰਤ ਵਿਚ ਫਿਰ ਸਤਿਗੁਰੂ ਨੇ ਫ਼ੁਰਮਾਇਆ-

*ਜਿਨ ਮਨਿ ਵਸਿਆ ਪਾਰਬ੍ਰਹਮ ਸੇ ਪੂਰੇ ਪਰਧਾਨ॥*

ਜਿਨ੍ਹਾਂ ਨੇ ਚਿੱਤ ਗੁਰੂ ਦੇ ਸ਼ਬਦ ਵਿਚ ਲਾਇਆ, ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਪ੍ਰਮੇਸ਼ਰ ਵੱਸ ਗਏ, ਉਹ ਪੂਰੇ ਪ੍ਰਧਾਨ ਹਨ। ਅੱਜ ਰਹਾਉ ਦੀ ਤੁੱਕ ਸੰਖੇਪ ਨਾਲ ਆਪ ਜੀ ਨਾਲ ਸਾਂਝੀ ਕਰਨੀ ਹੈ।

ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਜੀ ਨੇ ਇਸ ਪਵਿੱਤਰ ਸ਼ਬਦ ਦੇ ਜੋ ਰਹਾਉ ਦੇ ਬਚਨ ਹਨ, ਇਸ ਪਵਿੱਤਰ ਬਚਨ ਦੇ ਅੱਧੇ ਹਿੱਸੇ ਵਿਚ ਸਾਧਨਾ ਦੀ ਘਾਲਣਾ ਦੀ ਜਾਂ ਬਚਨ ਨੂੰ ਕਮਾਉਣ ਦੀ ਗੱਲ ਕੀਤੀ ਹੈ ਤੇ ਉਸਤੋਂ ਅਗਲੇ ਹਿੱਸੇ ਵਿਚ ਕੀਤੀ ਹੋਈ ਘਾਲਣਾ, ਸਾਧਨਾ ਤੇ ਕੀਤੀ ਹੋਈ ਕਮਾਈ ਦਾ ਫੱਲ ਕੀ ਮਿਲੇਗਾ, ਧੰਨ ਗੁਰੂ ਅਰਜਨ ਸਾਹਿਬ ਨੇ ਉਹ ਬਿਆਨ ਕੀਤਾ ਹੈ। ਸ਼ਬਦ ਦੀਆਂ ਰਹਾਉ ਦੀਆਂ ਅੰਮ੍ਰਿਤ ਪੰਗਤੀਆਂ ਹਨ-

*ਮਨ ਮੇਰੇ ਏਕੋ ਨਾਮੁ ਧਿਆਇ॥*

ਹੇ ਮੇਰੇ ਮਨ ! ਤੂੰ ਇਕੋ ਪਰੀਪੂਰਨ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਮ ਨੂੰ ਧਿਆ ਤੇ ਧਿਆਉਣ ਨਾਲ ਮਿਲੇਗਾ ਕੀ?

*ਸਰਬ ਸੁਖਾ ਸੁਖ ਊਪਜਹਿ*

ਚੇਤੇ ਰੱਖੀਂ, ਸਾਰੇ ਸੁੱਖਾਂ ਤੋਂ ਸ੍ਰੇਸ਼ਟ ਸੁੱਖ ਤੇਰੇ ਅੰਦਰ ਪੈਦਾ ਹੋਣਗੇ।

*ਦਰਗਹ ਪੈਧਾ ਜਾਇ॥*

ਪ੍ਰਮਾਤਮਾ ਦੇ ਘਰ ਵਿਚ ਪੱਤ ਦੇ ਬਸਤਰ ਨਾਲ ਤੇਰੀ ਆਤਮਾ ਢੱਕੀ ਜਾਏਗੀ। ਤੂੰ ਇੱਜ਼ਤ ਨਾਲ ਜਾਏਂਗਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਰੀ ਮਾਨਵਤਾ ਦੇ ਅੰਦਰ ਜਿਹੜੀ ਤਾਂਘ ਹੈ, ਉਹ ਸਿਰਫ਼ ਇੰਨੀ ਹੈ ਕਿ ਮੈਨੂੰ ਸੁੱਖ ਦੀ ਪ੍ਰਾਪਤੀ ਹੋ ਜਾਏ, ਪਰ ਇਹ ਗੱਲ ਵੱਖਰੀ ਹੈ ਕਿ ਹਰ ਬੰਦੇ ਦੀ ਸੁੱਖ ਦੀ ਪਰਿਭਾਸ਼ਾ ਆਪੋ ਆਪਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਉਸ ਸੁੱਖ ਦਾ ਜ਼ਿਕਰ ਕੀਤਾ ਹੈ ਜਿਸ ਸੁੱਖ ਦੀ ਲੋਚਾ ਕਰੋੜਾਂ ਵਿਚੋਂ ਕੋਈ ਇਕ

ਅੱਧਾ ਪ੍ਰਮਾਤਮਾ ਦੀ ਭਗਤੀ ਕਰਨ ਵਾਲਾ ਸੇਵਕ ਜਨ ਕਰਦਾ ਹੈ। ਆਮ ਤੌਰ 'ਤੇ ਅਸੀਂ ਸੁੱਖ ਦੀ ਇਹ ਪਰਿਭਾਸ਼ਾ ਦਿੰਦੇ ਹਾਂ ਕਿ ਜੇ ਧਨ ਬਹੁਤ ਜ਼ਿਆਦਾ ਹੋਵੇਗਾ, ਘਰ ਦੁਕਾਨ, ਦੁਨੀਆਂ ਦੀਆਂ ਸਹੂਲਤਾਂ ਆ ਜਾਣ ਤਾਂ ਪਰਤ ਕੇ ਮੈਂ ਸੁੱਖੀ ਹਾਂ। ਨਹੀਂ, ਸਾਡੇ ਅੰਦਰ ਦੇ ਸੁੱਖ ਦੀ ਇਹ ਪਰਿਭਾਸ਼ਾ ਹੈ ਕਿ ਜੋ ਆਤਮਕ ਸੁੱਖ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਦਰਜ ਕੀਤਾ ਹੈ, ਉਹ ਆਤਮਿਕ ਸੁੱਖ ਸਾਡੇ ਸ਼ਾਇਦ ਇਸ ਪ੍ਰਾਪਤ ਕੀਤੀ ਹੋਈ ਸ਼ਹੂਲਤ ਵਿਚੋਂ ਨਾ ਮਿਲੇ। ਸਾਹਿਬ ਕ੍ਰਿਪਾਲੂ ਜੀ ਮੇਹਰ ਕਰਦੇ ਹਨ ਕਿ ਅਸਲੀ ਸਹੀ ਸੁੱਖ ਹੈ ਅੰਦਰ ਨੂੰ ਸ਼ਾਂਤੀ ਮਿਲ ਜਾਣੀ।

ਧੰਨ ਗੁਰੂ ਅਰਜਨ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕੀਤਾ ਹੈ। ਆਪ ਕਈ ਵਾਰੀ ਉਸ ਸੁੱਖ ਦੀ ਗੱਲ ਬਾਣੀ ਵਿਚੋਂ ਪੜ੍ਹਦੇ ਹੋ, ਪਰ ਹਜ਼ੂਰ ਉਸਨੂੰ ਆਤਮਕ ਸੁੱਖ ਨਹੀਂ ਮੰਨਦੇ, ਉਸਨੂੰ ਦੁਨੀਆਂ ਦੀਆਂ ਸਹੂਲਤਾਂ ਨਾਲ ਦਰਜਾ ਜ਼ਰੂਰ ਦੇਣਗੇ। ਸਤਿਗੁਰੂ ਨੇ ਫ਼ੁਰਮਾਇਆ ਹੈ ਕਿ ਅਸੀਂ ਜੇ ਧਨ ਇਕੱਤਰ ਕਰਕੇ ਸੋਚਦੇ ਹਾਂ ਕਿ ਇਸਦੇ ਵਿਚ ਸੁੱਖ ਹੈ, ਹਾਂ, ਇਹ ਕਾਰਜ ਸਿੱਧੀ ਲਈ ਤਾਂ ਜ਼ਰੂਰ ਕੰਮ ਦੇਵੇਗਾ ਪਰ ਜੇ ਆਤਮਕ ਸੁੱਖ ਦੀ ਲੋਚਾ ਰੱਖਕੇ ਤੁਰੀਏ ਤਾਂ ਸ਼ਾਇਦ ਹਰ ਅਰਬ-ਪਤੀ ਇੰਨਾ ਦੁੱਖੀ ਨਾ ਹੁੰਦਾ ਜੇ ਉਸਨੂੰ ਧਨ ਦੇ ਬਦਲੇ ਕਿਤੇ ਆਤਮਿਕ ਸ਼ਾਂਤੀ ਮਿਲ ਜਾਂਦੀ। ਸਾਹਿਬ ਦੇ ਬਚਨ ਹਨ-

*ਸੁਖੁ ਨਾਹੀ ਬਹੁਤੈ ਧਨਿ ਖਾਟੇ॥*

ਬਹੁਤ ਸਾਰਾ ਧਨ ਇਕੱਤਰ ਕਰਕੇ ਵੀ ਆਤਮਕ ਸੁੱਖ ਨਹੀਂ।

*ਸੁਖੁ ਨਾਹੀ ਪੇਖੈ ਨਿਰਤਿ ਨਾਟੇ॥*

ਕੀ ਬਾਹਰ ਦੇ ਨਾਟਕ, ਬਾਹਰ ਦੀਆਂ ਰੰਗ-ਰਲੀਆਂ ਦੇਖਕੇ, ਅੱਖਾਂ ਨੂੰ ਚਾਰ ਘੜੀਆਂ ਸਕੂਨ ਦੇ ਕੇ ਇਸਦੇ ਵਿਚ ਆਤਮਕ ਸੁੱਖ ਹੈ ? ਨਾ ਤਾਂ ਬਾਹਰ ਦਾ ਧਨ ਇਕੱਠਾ ਕਰਕੇ ਸੁੱਖ ਹੈ, ਨਾ ਨਾਟਕ ਚੇਟਕ ਦੇਖਕੇ ਸੁੱਖ ਹੈ।

*ਸੁਖੁ ਨਾਹੀ ਬਹੁ ਦੇਸ ਕਮਾਏ॥*

ਸਾਰਿਆਂ ਸੁੱਖਾਂ ਤੋਂ ਸ੍ਰੇਸ਼ਟ ਕਿਹੜਾ ਸੁੱਖ ਹੈ ? ਸਾਹਿਬ ਬਚਨ ਕਰਦੇ ਹਨ-

*ਸਰਬ ਸੁਖਾ ਹਰਿ ਹਰਿ ਗੁਣ ਗਾਏ॥*

ਜਿਸ ਨੇ ਹਰੀ ਦੇ ਗੁਣਾਂ ਦਾ ਗਾਇਨ ਕੀਤਾ, ਉਸਨੂੰ ਸਾਰਿਆਂ ਸੁੱਖਾਂ ਦਾ ਮੂਲ ਸੁੱਖ ਆਤਮਕ ਸੁੱਖ ਮਿਲਿਆ। ਇਸ ਸ਼ਬਦ ਦੀਆਂ ਰਹਾਉ ਦੀਆਂ ਤੁਕਾਂ ਹਨ-

*ਸੂਖ ਸਹਜ ਆਨੰਦ ਲਹਹੁ॥*

ਹੇ ਮਨੁੱਖ ! ਤੂੰ ਆਤਮਕ ਸੁੱਖ, ਅੰਦਰ ਦਾ ਸਹਿਜ ਤੇ ਅੰਦਰ ਦਾ ਆਨੰਦ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ-

*ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮ ਕਹਹੁ॥*

(ਅੰਗ ੧੧੪੭)

ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ ਉਸ ਪਰੀਪੂਰਨ ਪ੍ਰਮਾਤਮਾ, ਸੁੱਖ ਨਿਧਾਨ, ਸੁੱਖਾਂ ਦੇ ਖ਼ਜ਼ਾਨੇ ਨੂੰ ਆਪਣੀ ਰਸਨਾ ਤੋਂ ਕਹਿ, ਫਿਰ ਤੈਨੂੰ ਆਤਮਕ ਸੁੱਖ ਦੀ ਪ੍ਰਾਪਤੀ ਹੋਵੇਗੀ। ਧੰਨ ਗੁਰੂ ਅਰਜਨ ਸਾਹਿਬ ਕਹਿ ਰਹੇ ਹਨ ਕਿ ਇਹਨਾਂ ਬਾਹਰ ਦੀਆਂ ਸਹੂਲਤਾਂ ਵਿਚ ਸੁੱਖ ਨਹੀਂ। ਕ੍ਰਿਪਾਲੂ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ। ਸੁਖਮਨੀ ਸਾਹਿਬ ਜੀ ਦਾ ਪਾਠ ਆਪ ਕਰਦੇ ਹੋ। ਮੇਰੇ ਸਤਿਗੁਰੂ ਜੀ ਨੇ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਪਹਿਲੀ ਅਸਟਪਦੀ ਸੁੱਖ ਦੀ ਪ੍ਰਾਪਤੀ ਤੋਂ ਸ਼ੁਰੂ ਕੀਤੀ ਹੈ ਤੇ ਉਸਦੇ ਨਾਲ ਸੁੱਖ ਪ੍ਰਾਪਤ ਹੋਣ ਦਾ ਵਸੀਲਾ ਵੀ ਦਾਤਾ ਜੀ ਨੇ ਫ਼ੁਰਮਾਇਆ ਹੈ। ਸਾਹਿਬ ਜੀ ਦੇ ਬਚਨ ਹਨ-

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਹਜ਼ੂਰ ਕਹਿੰਦੇ ਹਨ ਕਿ ਮੈਂ ਵਾਹਿਗੁਰੂ ਜੀ ਦੇ ਨਾਮ ਨੂੰ ਸਿਮਰਦਾ ਹਾਂ ਤੇ ਉਸ ਨੂੰ ਸਿਮਰ ਸਿਮਰ ਕੇ ਆਤਮਕ ਸੁੱਖ ਮਾਣਦਾ ਪਿਆ ਹਾਂ ਤੇ ਜਿਨ੍ਹਾਂ ਚੀਜ਼ਾਂ ਕਰਕੇ ਦੁੱਖ ਹੈ, ਸਿਮਰਨ ਕਰਨ ਦੇ ਨਾਲ ਉਹ ਆਪਣੇ ਆਪ ਚਲਾ ਗਿਆ।

*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥*
*ਨਾਮੁ ਜਪਤ ਅਗਨਤ ਅਨੇਕੈ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ॥*
*ਕੀਨੇ ਰਾਮ ਨਾਮ ਇਕ ਆਖ੍ਹਰ॥*
*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*
*ਕਾਂਖੀ ਏਕੈ ਦਰਸ ਤੁਹਾਰੋ॥*
*ਨਾਨਕ ਉਨ ਸੰਗਿ ਮੋਹਿ ਉਧਾਰੋ॥ ੧॥*

ਅਸਲ ਵਿਚ ਸੁੱਖ ਕੀ ਹੈ ? ਸੁੱਖ ਹੈ-

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਪ੍ਰਮਾਤਮਾ ਦੇ ਨਾਮ ਵਿਚ ਹੀ ਆਤਮਕ ਸੁੱਖ ਹੈ।

*ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥*

(ਸੁਖਮਨੀ ਸਾਹਿਬ)

ਪ੍ਰਭੂ ਦਾ ਸਿਮਰਨ ਕਰਨ ਵਾਲਿਆਂ ਦੇ ਅੰਦਰ ਇਹ ਆਤਮਕ ਸੁੱਖ ਦਾ ਟਿਕਾਣਾ ਹੈ।

ਧੰਨ ਗੁਰੂ ਅਰਜਨ ਸਾਹਿਬ ਦਾ ਇਕ ਬਚਨ ਹੈ। ਜੈਤਸਰੀ ਵਾਰ ਦੀ ਇਕ ਪਉੜੀ ਹੈ। ਇਹ ਠੀਕ ਹੈ ਕਿ ਲੋੜ ਤੋਂ ਬਿਨਾਂ ਵੀ ਬੰਦੇ ਦਾ ਅੰਦਰ ਕਦੀ ਨਹੀਂ ਟਿੱਕਦਾ। ਜਿਸ ਬੰਦੇ ਨੂੰ ਪੇਟ ਭਰ ਕੇ ਰੋਜ਼ੀ ਨਹੀਂ ਮਿਲਦੀ, ਬਹੁਤਾ ਕਰ ਕੇ ਉਹ ਬੰਦੇ ਧਰਮ ਦੀ ਦੁਨੀਆਂ ਵਿਚ ਪ੍ਰਵੇਸ਼ ਕਰਦਿਆਂ ਸਿਰਫ਼ ਇਕ ਬਿਰਤੀ ਨੂੰ ਲੈ ਕੇ ਅੱਗੇ ਤੁਰਦੇ ਹਨ ਕਿ ਜੇ ਮੈਂ ਧਰਮ ਕਮਾਵਾਂਗਾ ਤਾਂ ਸ਼ਾਇਦ ਮੈਨੂੰ ਪੇਟ ਭਰ ਕੇ ਰੋਟੀ ਮਿਲ ਜਾਏ। ਉਹਨਾਂ ਨੂੰ ਪੇਟ ਭਰ ਕੇ ਰੋਟੀ ਮਿਲਣੀ ਹੀ ਆਖ਼ਰੀ ਸੁੱਖ ਹੈ। ਜੇ ਕਿਸੇ ਬੰਦੇ ਦਾ ਤਨ ਰੋਗੀ ਹੈ ਤਾਂ ਉਹ ਸੋਚਦਾ ਹੈ ਕਿ ਜੇ ਮੈਂ ਧਰਮ ਵਿਚ ਪ੍ਰਵੇਸ਼ ਕਰਾਂ ਤਾਂ ਸ਼ਾਇਦ ਮੇਰੇ ਦੁੱਖ ਦੀ ਨਵਿਰਤੀ ਹੋ ਜਾਏ। ਸਰੀਰਕ ਦੁੱਖਾਂ ਦੀ ਨਵਿਰਤੀ ਹੀ ਉਹਨਾਂ ਲਈ ਸੁੱਖ ਦੀ ਪਰਿਭਾਸ਼ਾ ਹੈ। ਜੇ ਕਿਸੇ ਇਨਸਾਨ ਨੂੰ ਸੰਸਾਰ ਦੀ ਕਿਸੇ ਪਦਵੀ ਦੀ ਜ਼ਰੂਰਤ ਹੈ, ਤਾਂ ਉਹ ਇਸ ਬਿਰਤੀ ਨੂੰ ਲੈ ਕੇ ਧਰਮ ਕਮਾਉਂਦਾ ਹੈ ਤੇ ਉਸ ਪਦਵੀ ਦੀ ਪ੍ਰਾਪਤੀ ਹੀ ਉਸਦੇ ਲਈ ਸੁੱਖ ਹੈ। ਮੇਰੇ ਸਤਿਗੁਰੂ ਜੀ ਬਚਨ ਕਰਦੇ ਹਨ ਕਿ ਨਹੀਂ। ਅਸਲ ਵਿਚ ਤੂੰ ਜਿਉਂ-ਜਿਉਂ ਉਸ ਚੀਜ਼ ਨੂੰ ਪ੍ਰਾਪਤ ਕਰੇਂਗਾ, ਉਸਤੋਂ ਬਾਅਦ ਤੇਰੇ ਅੰਦਰ ਹੋਰ ਭਟਕਣਾ ਪੈਦਾ ਹੋਵੇਗੀ। ਉਸਦੇ ਨਾਲ ਤੇਰੇ ਅੰਦਰ ਨੂੰ ਸ਼ਾਂਤੀ ਨਹੀਂ ਮਿਲੇਗੀ। ਜਿੰਨਾ ਤੂੰ ਭਰੇਂਗਾ, ਉੱਨਾ ਹੋਰ ਖ਼ਾਲੀ ਹੋ ਜਾਵੇਂਗਾ, ਅੰਦਰ ਨਹੀਂ ਤ੍ਰਿਪਤ ਹੋਵੇਂਗਾ।

ਸਿਆਣੇ ਲੋਕ ਇਕ ਉਦਾਹਰਨ ਦਿੰਦੇ ਸਨ। ਗਰਮੀ ਅੱਤ ਦੀ ਪੈਂਦੀ ਹੈ, ਆਪਣੇ ਘਰਾਂ ਵਿਚ ਏ.ਸੀ. ਲਾਏ ਹਨ, ਕੋਈ ਕੂਲਰ ਥੱਲੇ ਬੈਠਦਾ ਹੈ, ਕੋਈ ਪੱਖੇ ਦੀ ਹਵਾ ਮਾਣਦਾ ਹੈ। ਇਸਦੇ ਨਾਲ ਸਾਡੀ ਚਮੜੀ ਨੂੰ ਜ਼ਰੂਰ ਸੁੱਖ ਮਿਲੇਗਾ, ਪਰ ਚੇਤੇ ਰੱਖੋ ਗੁਰਮੁਖੋ ! ਅੰਦਰ ਦਾ ਸੁੱਖ ਇਸ ਏ.ਸੀ. ਵਿਚੋਂ, ਕੂਲਰ ਵਿਚੋਂ, ਪੱਖੇ ਦੀ ਹਵਾ ਵਿਚੋਂ ਨਹੀਂ ਮਿਲੇਗਾ। ਮੇਰੇ ਸਤਿਗੁਰੂ ਨੇ ਅੰਦਰ ਦੇ ਸੁੱਖ ਦੀ ਗੱਲ ਕਰਦਿਆਂ ਬਾਣੀ ਵਿਚ ਕੁਝ ਪ੍ਰਮਾਣ ਦਿੱਤੇ ਹਨ। ਕਈ ਵਾਰੀ ਅਸੀਂ ਦੇਖਦੇ ਹਾਂ ਕਿ ਪੁਰਾਤਨ ਸਮੇਂ ਵਿਚ ਤਿੰਨ ਚੀਜ਼ਾਂ ਨੂੰ ਬੜਾ ਠੰਢਿਆਂ ਸਮਝਿਆ ਜਾਂਦਾ ਸੀ। ਅੱਜ ਭਾਵੇਂ ਗਰਮੀ ਵਿਚ ਵੀ ਮਨੁੱਖ ਦੀ ਆਪਣੀ ਬੁੱਧੀ ਨਾਲ ਜਿਹੜੇ ਕੀਤੇ ਹੋਏ ਅਵਿਸ਼ਕਾਰ ਹਨ, ਜਿਹੜੀ ਕਾਢ ਹੈ, ਉਨ੍ਹਾਂ ਨਾਲ ਅਸੀਂ ਠੰਢ ਪੈਦਾ ਕਰ ਲੈਂਦੇ ਹਾਂ। ਪੁਰਾਤਨ ਸਮੇਂ ਆਮ ਤੌਰ 'ਤੇ ਜਦੋਂ ਅੱਤ ਦੀ ਧੁੱਪ ਪੈਣੀ ਤਾਂ ਰਾਤ ਨੂੰ ਚੰਦਰਮਾ ਅਸਮਾਨ 'ਤੇ ਆਉਣਾ। ਸਵੇਰ ਦੀ ਰਰਮੀ ਦੇ ਤੱਪੇ ਹੋਏ ਤਨ ਨੇ ਜਦੋਂ ਚੰਦਰਮਾ ਦੀਆਂ ਰਿਸ਼ਮਾਂ ਨੂੰ ਮਾਣਨਾ ਤਾਂ ਕਹਿਣਾ ਕਿ ਇਸੇ ਆਕਾਸ਼ 'ਤੇ ਸੂਰਜ ਅੰਗਿਆਰ ਪਿਆ ਸੁੱਟਦਾ ਸੀ ਤੇ ਇਸੇ ਆਕਾਸ਼ ਵਿਚੋਂ ਚੰਦਰਮਾ ਸਾਡੀ ਚਮੜੀ ਨੂੰ ਸੁੱਖ ਦੇਣ ਲਈ ਆਪਣੀਆਂ ਠੰਢੀਆਂ ਰਿਸ਼ਮਾਂ ਧਰਤੀ 'ਤੇ ਬਿਖੇਰ ਰਿਹਾ ਹੈ। ਚੰਦਰਮਾ ਦੀਆਂ ਰਿਸ਼ਮਾਂ ਮਨੁੱਖ ਦੀ ਚਮੜੀ ਨੂੰ ਜ਼ਰੂਰ ਸਕੂਨ ਦਿੰਦੀਆਂ ਹਨ, ਪਰ ਜਿਸ ਬੰਦੇ ਦਾ ਅੰਦਰ ਤੱਪਿਆ ਹੋਵੇ, ਉਹ ਪੂਰਨਮਾਸ਼ੀ ਦੀ ਸਾਰੀ ਰਾਮ ਚੰਦਰਮਾ ਦੇ ਸਾਹਮਣੇ ਬੈਠਾ ਰਹੇ ਪਰ ਪਿਆਰਿਓ ! ਚੰਦਰਮਾ ਦੀਆਂ ਰਿਸ਼ਮਾਂ ਉਸ ਦੀ ਚਮੜੀ ਨੂੰ ਸੁੱਖ ਨਹੀਂ ਦੇਣਗੀਆਂ। ਉਸਦੇ ਮਨ ਨੂੰ ਪੂਰਨਮਾਸ਼ੀ ਦੀ ਰਾਤ ਦਾ ਚੰਦਰਮਾ ਵੀ ਸੁੱਖ ਨਹੀਂ ਦੇ ਸਕਦਾ।

ਪੁਰਾਤਨ ਸਮੇਂ ਇਕ ਹੋਰ ਤਰੀਕਾ ਸੀ ਕਿ ਜਦੋਂ ਕਿਸੇ ਦਾ ਤਨ ਤੱਪਦਾ ਸੀ ਤਾਂ ਲੋਕ ਚੰਦਨ ਦਾ ਲੇਪਨ ਆਪਣੇ ਤਨ 'ਤੇ ਕਰਦੇ ਸਨ। ਸਿਰਫ਼ ਇਸਨੂੰ ਉਦਾਹਰਨ ਦਾ ਪੱਖ ਲੈਣਾ ਹੈ। ਜਦੋਂ ਕਿਤੇ ਤੱਲੀਆਂ ਤੱਪਣੀਆਂ ਤਾਂ ਬਜ਼ੁਰਗ ਮਾਈਆਂ ਆਪਣੇ ਪੈਰਾਂ ਦੀਆਂ ਤੱਲੀਆਂ ਨੂੰ ਵੀ ਮੈਂਹਦੀ ਲਾ ਦਿੰਦੀਆਂ ਸਨ, ਕਿਉਂਕਿ ਉਸ ਪੀਸੀ ਹੋਈ ਮੈਂਹਦੀ ਦੇ ਵਿਚੋਂ ਵੀ ਉਹਨਾਂ ਨੂੰ ਠੰਢ ਮਿਲਦੀ ਸੀ। ਪੁਰਾਤਨ ਲੋਕ ਚੰਦਨ ਘਸਾ ਕੇ ਆਪਣੇ ਤਨ ਉੱਪਰ ਚੰਦਨ ਦਾ ਲੇਪਨ ਕਰਦੇ ਸਨ, ਤਾਂਕਿ ਤਪਸ਼ ਤੋਂ ਬਚਿਆ ਜਾਏ। ਉਸਦੀ ਤਸੀਰ ਠੰਢੀ ਹੈ। ਇਹੀ ਕਾਰਨ ਹੈ ਕਿ ਸੱਪ ਜਦੋਂ ਅੱਤ ਦੀ ਜ਼ਹਿਰ ਨਾਲ ਕਲਪਦਾ ਹੈ, ਤਪਸ਼ ਨਾਲ ਭੱਟਕਦਾ ਹੈ ਤਾਂ ਉਹ ਫਿਰ ਚੰਦਨ ਦੇ ਰੁੱਖ ਵੱਲ ਜਾਂਦਾ ਹੈ, ਕਿਉਂਕਿ ਜੀਭ ਨਾਲ ਉਸਨੂੰ ਚੰਦਨ ਚੱਟ ਕੇ ਅੰਦਰ ਦੀ ਠੰਢ ਮਿਲਦੀ ਹੈ। ਪਰ ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਮੈਂ ਉਹ ਲੋਕ ਵੇਖੇ ਹਨ ਜਿਹੜੇ ਆਪਣੇ ਮੱਥੇ 'ਤੇ ਵੀ ਚੰਦਨ ਦਾ ਲੇਪਨ ਕਰਦੇ ਹਨ। ਜਿਹੜੇ ਆਪਣੇ ਸਰੀਰ ਦੇ ਕਈ ਹਿੱਸਿਆਂ 'ਤੇ ਚੰਦਨ ਦੇ ਤਿਲਕ ਲਗਾਉਂਦੇ ਹਨ ਪਰ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਚੰਦਨ ਦਾ ਲੇਪਨ ਕਰਕੇ ਵੀ ਉਹਨਾਂ ਦੇ ਅੰਦਰ ਨੂੰ ਸ਼ਾਂਤੀ ਨਹੀਂ, ਕਿਉਂਕਿ ਚੰਦਨ ਕੇਵਲ ਚਮੜੀ ਨੂੰ ਠੰਢ ਦੇ ਸਕਦਾ ਹੈ, ਚੰਦਨ ਇਸ ਚਮੜੀ ਦੇ ਅੰਦਰ ਵਿਚਰਦੇ ਹੋਏ ਮਨ ਨੂੰ ਕਦੀ ਠੰਢਕ ਨਹੀਂ ਦੇ ਸਕਦਾ। ਸਾਹਿਬ ਕਹਿੰਦੇ ਹਨ ਕਿ ਜੇ ਕੋਈ ਬੰਦਾ ਬਰਫ਼ ਦੀ ਚੋਟੀ 'ਤੇ ਜਾ ਬੈਠੇ ਤੇ ਸੋਚੇ ਸ਼ਾਇਦ ਮੈਨੂੰ ਇਸ ਬਰਫ਼ ਵਿਚੋਂ ਆਤਮਕ ਠੰਢ ਮਿਲ ਜਾਏ, ਪਰੰਤੂ ਬਰਫ਼ ਵਿਚ ਜੰਮ ਤਾਂ ਸਕਦਾ ਹੈ ਪਰ ਪਿਆਰਿਉ ! ਅੰਦਰ ਦੀ ਠੰਢ ਬਰਫ਼ ਵਿਚੋਂ ਵੀ ਨਹੀਂ ਮਿਲਦੀ। ਧੰਨ ਗੁਰੂ ਅਰਜਨ ਸਾਹਿਬ ਸੱਚੇ ਪਾਤਿਸ਼ਾਹ ! ਉਹ ਅੰਦਰ ਦੀ ਠੰਢ ਦੀ ਪ੍ਰਾਪਤੀ ਕਿੱਥੋਂ ? ਬਾਬਾ ਜੀ ਨੇ ਬਾਣੀ ਵਿਚ ਦੋ ਗੱਲਾਂ ਕਹੀਆਂ ਹਨ। ਸਾਹਿਬ ਦੇ ਬਚਨ ਹਨ-

*ਨਹ ਸੀਤਲੰ ਚੰਦ੍ਰ ਦੇਵਹ*

ਨਹੀਂ ਸ਼ੀਤਲਤਾ ਠੰਢ ਦਿੰਦੀਆਂ ਚੰਦਰਮਾ ਦੀਆਂ ਰਿਸ਼ਮਾਂ।

*ਨਹ ਸੀਤਲੰ ਬਾਵਨ ਚੰਦਨਹ ॥*

ਜੇ ਬਵਿੰਜਾ ਉਂਗਲ ਚੰਦਨ ਨੂੰ ਤੂੰ ਘਸਾ ਘਸਾ ਕੇ ਪਿੰਡੇ 'ਤੇ ਲੇਪਨ ਕਰ ਲਵੇਂ ਤਾਂ ਇਸਦੇ ਵਿਚੋਂ ਵੀ ਤੈਨੂੰ ਸ਼ਾਂਤੀ ਨਹੀਂ।

*ਨਹ ਸੀਤਲੰ ਸੀਤ ਰੁਤੇਣ*

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਆਤਮਕ ਸ਼ਾਂਤੀ ਪਤਾ ਕਿੱਥੇ ਹੈ?

*ਨਾਨਕ ਸੀਤਲੰ ਸਾਧ ਸ੍ਵਜਨਹ ॥*

(ਅੰਗ ੧੩੫੭)

ਜੇ ਕਿਤੇ ਰੱਬ ਦੀ ਬੰਦਗੀ ਕਰਨ ਵਾਲੇ ਸਾਧੂ ਜਨ, ਪ੍ਰਮਾਤਮਾ ਦੇ ਨਾਮ ਵਿਚ ਓਤ-ਪੋਤ ਹੋਏ ਠੰਢ ਦੇ ਪੁੱਤਲੇ ਗੁਰਮੁਖ ਪਿਆਰੇ ਮਿਲ ਜਾਣ ਗੁਰੂ ਦੀ ਸੰਗਤ ਵਿਚ ਤਾਂ ਠੰਢ ਮਿਲ

ਸਕੇਗੀ, ਚੰਦਨ ਕੋਲੋਂ, ਚੰਦਰਮਾ ਕੋਲੋਂ ਆਤਮਿਕ ਸ਼ਾਂਤੀ ਨਹੀਂ। ਦੂਜਾ ਪ੍ਰਮਾਣ ਦਿੱਤਾ ਕਿ ਪਿਆਰਿਆ–

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥*

(ਅੰਗ ੭੦੯)

ਜੇ ਨਾਮ ਨੂੰ ਜੱਪੇਂਗਾ ਫਿਰ ਆਤਮਕ ਸੁੱਖ ਪ੍ਰਾਪਤ ਕਰੇਂਗਾ। 400 ਸਾਲ ਹੋ ਗਏ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਹੋਇਆਂ। ਉਹ ਠੰਢ ਦੇ ਪੁੱਤਲੇ ਜਿਨ੍ਹਾਂ ਕੋਲ ਹੈ ਹੀ ਕੇਵਲ ਸ਼ਾਂਤੀ ਤੇ ਸਕੂਨ ਪਰ ਧੰਨ ਗੁਰੂ ਅਰਜਨ ਦੇਵ ਜੀ ਦੀ ਅੰਦਰ ਦੀ ਠੰਢ ਇਕ ਗੱਲ ਯਾਦ ਰੱਖਿਉ, ਉਹ ਤੱਤੀ ਤਵੀ 'ਤੇ ਨਹੀਂ ਸੀ ਸੜੀ, ਅੰਦਰ ਦੀ ਠੰਢ ਉਬਲਦੀ ਦੇਗ ਵਿਚ ਵੱਖ ਨਹੀਂ ਸੀ ਹੋਈ। ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਠੰਢ ਸੀਸ ਵਿਚ ਪੈਂਦੇ ਹੋਏ ਗਰਮ ਰੇਤੇ ਕਰਕੇ ਵੀ ਸੜੀ ਨਹੀਂ ਸੀ ਤੇ ਜੇ ਅਸੀਂ ਦੇਖੀਏ ਕਿ ਉਹ ਠੰਢ ਜਿਹੜੀ ਗੁਰੂ ਅਰਜਨ ਸਾਹਿਬ ਦੇ ਅੰਦਰ ਹੈ, ਜਿਸ ਠੰਢ ਕਰਕੇ ਉਹ ਹਰਿਮੰਦਰ ਸਾਹਿਬ ਵਿਚ ਬੈਠਕੇ ਸਾਈਂ ਦੀ ਕੀਰਤੀ ਕਰਦੇ ਹਨ, ਜਿਸ ਠੰਢ ਕਰਕੇ ਉਹ ਆਪਣੇ ਵੱਡੇ ਭਰਾ ਦੇ ਕੁਬੋਲ ਵੀ ਸਹਿ ਲੈਂਦੇ ਹਨ, ਜਿਸ ਠੰਢ ਕਰਕੇ ਉਹ ਸੁਲਹੀ ਖ਼ਾਂ ਦੀ ਪ੍ਰਵਾਹ ਵੀ ਨਹੀਂ ਕਰਦੇ, ਉਹ ਠੰਢ ਧੰਨ ਗੁਰੂ ਅਰਜਨ ਸਾਹਿਬ ਕਿਹੜੀ ਹੈ ? ਕਿਹੜੀ ਥਾਂ 'ਤੇ ਉਹ ਟਿਕਾਅ ਕੇ ਗਏ ?

ਗੁਰਮੁਖੋ ! ਸੱਚ ਹੈ ਸਰੀਰ ਜ਼ਰੂਰ ਲਾਹੌਰ ਗਿਆ, ਪਰ ਅੰਦਰ ਦੀ ਠੰਢ ਤਾਂ ਧੰਨ ਗੁਰੂ ਅਰਜਨ ਦੇਵ ਜੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਵਿਚ ਦੇ ਕੇ ਗਏ। ਅੱਜ ਵੀ ਧੰਨ ਗੁਰੂ ਅਰਜਨ ਸਾਹਿਬ ਜੀ ਦਾ ਕੋਈ ਸ਼ਬਦ ਪੜ੍ਹ ਕੇ ਦੇਖੋ। 30 ਰਾਗਾਂ ਵਿਚ ਮੇਰੇ ਕ੍ਰਿਪਾਲੂ ਜੀ ਦਾ ਕੋਈ ਸ਼ਬਦ ਪੜ੍ਹੋ, ਹਰ ਸ਼ਬਦ ਵਿਚ ਸਾਨੂੰ ਅੰਦਰ ਦੀ ਠੰਢ ਮਿਲੇਗੀ। ਹਰ ਇਕ ਸ਼ਬਦ ਵਿਚ ਸਾਨੂੰ ਅੰਦਰ ਦਾ ਸਕੂਨ ਮਿਲੇਗਾ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਕਿਹਾ ਹੈ ਕਿ ਜੇ ਅੰਦਰ ਦੀ ਠੰਢ ਲੈਣੀ ਚਾਹੁੰਦਾ ਹੈਂ ਤਾਂ ਪਿਆਰਿਆ, ਨਾਮ ਤੋਂ ਅੱਗੇ ਹੋਰ ਕਿਤੇ ਠੰਢ ਨਹੀਂ। ਜਿਹੋ ਜਿਹੇ ਨੂੰ ਅਸੀਂ ਚੇਤੇ ਕਰਦੇ ਹਾਂ, ਉਸਦਾ ਅਸਰ ਸਾਡੇ ਜਿਸਮ 'ਤੇ ਆਪਣੇ ਆਪ ਹੋਣ ਲੱਗ ਪੈਂਦਾ ਹੈ। ਅਸੀਂ ਕਹਾਂਗੇ ਕਿ ਯਾਦ ਕਰਨ ਵਿਚ ਸੁੱਖ ਕਿਵੇਂ ? ਹਰ ਚੀਜ਼ ਜਿਸਨੂੰ ਅਸੀਂ ਆਪਣੇ ਜ਼ਿਹਨ ਵਿਚ ਯਾਦ ਕਰਦੇ ਹਾਂ, ਉਸਦਾ ਚਿੰਤਨ ਕਰਨ ਦੇ ਨਾਲ ਸਾਡੇ ਸਰੀਰ 'ਤੇ ਕੁਦਰਤੀ ਤੌਰ 'ਤੇ ਉਸਦਾ ਅਸਰ ਪੈਂਦਾ ਹੈ। ਉਦਾਹਰਨ ਦੇ ਤੌਰ 'ਤੇ ਕਿਸੇ ਮਾਂ ਦੇ ਜਵਾਨ ਪੁੱਤਰ ਦੀ ਮੌਤ ਹੋ ਗਈ ਹੈ। ਉਸਦਾ ਪੁੱਤਰ ਕਈ ਸਾਲ ਪਹਿਲਾਂ ਉਸ ਤੋਂ ਦੂਰ ਚਲਾ ਗਿਆ ਹੈ, ਪਰ ਜਿਸ ਦਿਨ ਉਸ ਮਾਂ ਨੂੰ ਕਿਸੇ ਨੇ ਆ ਕੇ ਸਾਲਾਂ ਪਹਿਲਾਂ ਗਏ ਹੋਏ ਪੁੱਤਰ ਦੀ ਯਾਦ ਤਾਜ਼ਾ ਕਰਾ ਦਿੱਤੀ ਤਾਂ ਇਕੋ ਦੱਮ ਉਸ ਪੁੱਤਰ ਦੀ ਯਾਦ ਆਈ ਤੇ ਉਸ ਮਾਈ ਦੀਆਂ ਅੱਖਾਂ ਵਿਚ ਪਾਣੀ ਆ ਗਿਆ ਤੇ ਕਈ ਵਾਰੀ ਪੁੱਤਰ ਨੂੰ ਯਾਦ ਕਰਕੇ ਉਹ ਉੱਚੀ-ਉੱਚੀ ਵਰਲਾਪ ਕਰਨ ਲੱਗ ਪਈ। ਹਾਲਾਂਕਿ ਉਸ ਪੁੱਤਰ ਨੂੰ ਗਏ ਹੋਏ

ਕਈ ਸਾਲ ਹੋ ਗਏ ਹਨ। ਉਹ ਸੁੱਖੀ ਸੀ, ਘਰ ਵਿਚ ਹੱਸਦੀ ਪਈ ਸੀ, ਪਰ ਪਿਆਰਿਓ ! ਦੁੱਖ ਦੀ ਯਾਦ ਆਵੇ, ਪੁੱਤਰ ਦੀ ਮੌਤ ਚੇਤੇ ਆਵੇ ਤਾਂ ਚੇਤੇ ਨਾਲ ਮਾਂ ਦੀਆਂ ਅੱਖਾਂ ਵਿਚ ਪਾਣੀ ਆਉਂਦਾ ਹੈ। ਜੇ ਦੁਖਾਂਤ ਦੀ ਯਾਦ ਆਵੇ ਤਾਂ ਅੰਦਰ ਦੁੱਖੀ ਹੋ ਜਾਂਦਾ ਹੈ ਤੇ ਪਿਆਰਿਓ ! ਜੇ ਸੁੱਖ-ਨਿਧਾਨ ਦੀ ਯਾਦ ਆਵੇਗੀ ਤਾਂ ਅੰਦਰ ਨੂੰ ਸੁੱਖ ਜ਼ਰੂਰ ਮਿਲੇਗਾ।

ਧੰਨ ਗੁਰੂ ਅਰਜਨ ਸਾਹਿਬ ਲਈ ਭੱਟਾਂ ਨੇ ਅਨੇਕਾਂ ਬਚਨ ਆਪਣੀ ਰਸਨਾ ਤੋਂ ਉਚਾਰਨ ਕੀਤੇ। ਭੱਟਾਂ ਨੇ ਦੋ ਬਚਨ ਗੁਰੂ ਅਰਜਨ ਸਾਹਿਬ ਲਈ ਪਹਿਲੇ ਸਵੱਯੀਏ ਵਿਚ ਕਹੇ ਸਨ। ਉਹ ਦੋ ਬਚਨ ਸਿਖਰ ਦੇ ਬਚਨ ਹਨ। ਇਕ ਸ਼ਬਦ ਕਿਹਾ ਕਿ ਗੁਰੂ ਅਰਜਨ ਦੇਵ ਜਨਮ ਤੋਂ ਬ੍ਰਹਮ-ਗਿਆਨੀ ਹਨ ਤੇ ਦੂਜਾ ਬਚਨ ਕਿਹਾ ਕਿ ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਜੀ ਦੇ ਘਰ ਜਦੋਂ ਆਏ, ਉਸ ਦਿਨ ਭਗਤ ਹੀ ਬਣ ਕੇ ਆਏ। ਅਸੀਂ ਬਚਨ ਪੜ੍ਹਦੇ ਹਾਂ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

ਧੰਨ ਗੁਰੂ ਅਰਜਨ ਦੇਵ ਜੀ, ਤੁਸੀਂ ਜਨਮ ਤੋਂ ਗੁਰਮਤਿ ਨੂੰ ਪਛਾਣਿਆ ਹੈ-

*ਕਲੵ ਜੋੜਿ ਕਰ ਸੁਜਸੁ ਵਖਾਣਿਓ॥*

(ਅੰਗ ੧੪੦੭)

ਦੂਜਾ ਬਚਨ ਉਹਨਾਂ ਕੀਤਾ-

*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥*

(ਅੰਗ ੧੪੦੭)

ਫਿਰ ਗੁਰੂ ਅਰਜਨ ਸਾਹਿਬ ਨੂੰ ਪੁੱਛੀਏ ਉਹਨਾਂ ਨੇ ਬਾਣੀ ਵਿਚ ਕਿਹਾ ਹੈ ਕਿ ਬ੍ਰਹਮ ਗਿਆਨੀ ਕਿਸੇ ਇਕ ਖ਼ਾਸ ਕਿਸਮ ਦੇ ਪਾਏ ਹੋਏ ਚੋਲੇ ਦਾ ਨਾਮ ਨਹੀਂ। ਪਿਆਰਿਓ ! ਬ੍ਰਹਮ ਗਿਆਨੀ ਦੇ ਉਹ ਗੁਣ ਹਨ ਜਿਹੜੇ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਬਾਣੀ ਵਿਚ ਕਹੇ। ਗੁਰੂ ਅਰਜਨ ਸਾਹਿਬ ਨੇ ਬਚਨ ਕੀਤਾ ਕਿ ਬ੍ਰਹਮ ਗਿਆਨੀ ਦੇ ਮਨ ਵਿਚ ਦਵੈਸ਼ ਨਹੀਂ। ਪੁੱਛਿਆ ਮਹਾਰਾਜ ਕਿਉਂ ? ਕਹਿਣ ਲੱਗੇ ਕਿ ਬ੍ਰਹਮ-ਗਿਆਨੀ ਦੇ ਸਾਹਮਣੇ ਦੁਸ਼ਮਣ ਆ ਜਾਏ, ਬ੍ਰਹਮ-ਗਿਆਨੀ ਦੇ ਸਾਹਮਣੇ ਮਿੱਤਰ ਆ ਜਾਏ, ਉਸਦੇ ਅੰਦਰ ਦੀ ਅਵਸਥਾ ਦੋਨਾਂ ਲਈ ਇਕੋ ਜਿਹੀ ਹੈ ਤੇ ਗੁਰੂ ਸਾਹਿਬ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਅਜਿਹੀ ਹੈ ਕਿ ਜਿਵੇਂ ਹਵਾ ਚੱਲੇ, ਤਾਂ ਜਿਸ ਘਰ ਵਿਚ ਕਿਸੇ ਦੀ ਮੌਤ ਹੋ ਗਈ ਹੈ, ਹਵਾ ਉਸ ਘਰ ਵਿਚ ਰੋਂਦਿਆਂ ਹੋਇਆਂ ਨੂੰ ਵੀ ਸੁੱਖ ਦੇ ਕੇ ਲੰਘ ਜਾਏਗੀ ਤੇ ਜਿਸ ਘਰ ਵਿਚ ਪੁੱਤਰ ਦਾ ਵਿਆਹ ਹੁੰਦਾ ਹੋਵੇਗਾ, ਹਵਾ ਉਸਦੇ ਘਰ ਵਿਚੋਂ

ਵੀ ਲੰਘ ਜਾਏਗੀ। ਧੰਨ ਗੁਰੂ ਅਰਜਨ ਦੇਵ ਜੀ ਹਵਾ ਦੀ ਤਰ੍ਹਾਂ ਸਮਾਨ ਹਨ। ਉਹਨਾਂ ਕੋਲ ਦੁਸ਼ਮਣ ਆਇਆ, ਉਹਨਾਂ ਕੋਲ ਮਿੱਤਰ ਆਇਆ, ਉਹਨਾਂ ਦੇ ਅੰਦਰ ਦੀ ਸਮਦ੍ਰਿਸ਼ਟੀ ਉਹਨਾਂ ਲਈ ਸਮਾਨ ਹੈ। ਦੂਜਾ ਬਚਨ ਉਹਨਾਂ ਕੀਤਾ ਕਿ ਬ੍ਰਹਮ ਗਿਆਨੀ ਇੰਨੇ ਧੀਰਜ ਵਾਲੇ ਹਨ ਕਿ ਕੋਈ ਜ਼ਮੀਨ ਨੂੰ ਵਾਹੀ ਜਾਂਦਾ ਹੈ ਪਰ ਜ਼ਮੀਨ ਕਦੀ ਨਹੀਂ ਰੋਂਦੀ। ਕਦੀ ਜ਼ਮੀਨ ਨੇ ਵਾਹਣ ਵਾਲਿਆਂ ਨੂੰ ਸਰਾਪ ਨਹੀਂ ਦਿੱਤੇ ਤੇ ਜੋ ਕੋਈ ਜ਼ਮੀਨ ਦੇ ਉੱਤੇ ਸੋਹਣੀ ਫੁੱਲਵਾੜੀ ਪੈਦਾ ਕਰ ਦੇਵੇ ਤਾਂ ਜ਼ਮੀਨ ਉਹਨਾਂ ਦੇ ਕਦੀ ਸੋਹਿਲੇ ਨਹੀਂ ਗਾਉਂਦੀ। ਸਾਹਿਬ ਨੇ ਬਚਨ ਕੀਤਾ-

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

(ਸੁਖਮਨੀ ਸਾਹਿਬ)

ਦੂਜੀ ਗੱਲ ਕਿ ਧੰਨ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਗੁਰੂ ਅਰਜਨ ਦੇਵ ਜੀ ਭਗਤ ਬਣ ਕੇ ਆਏ। ਭਗਤ ਕੌਣ ਹਨ ? ਗੁਰੂ ਅਰਜਨ ਸਾਹਿਬ ਵਿਚ ਇਹ ਤਿੰਨੇ ਗੁਣ ਮੌਜੂਦ ਹਨ, ਜਿਹੜੇ ਇਕ ਭਗਤ ਵਿਚ ਚਾਹੀਦੇ ਹਨ-

*ਮਤਿ ਹੋਦੀ ਹੋਇ ਇਆਣਾ॥*
*ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥*
*ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਭੱਟਾਂ ਨੇ ਅਖ਼ੀਰ 'ਤੇ ਜਾ ਕੇ ਸ਼ਬਦ ਕਹੇ ਕਿ-

*ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥*
*ਪਰਤਛਿ ਰਿਦੈ ਗੁਰ ਅਰਜਨੁ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥*

(ਅੰਗ ੧੪੦੯)

ਧੰਨ ਗੁਰੂ ਅਰਜਨ ਦੇਵ ਜੀ ਸਿੰਘਾਸਣ 'ਤੇ ਬਿਰਾਜਮਾਨ ਹੋ ਗਏ। ਕਈ ਸਾਲ ਲੰਘ ਗਏ ਹਨ ਪਰ ਅਜੇ ਤੱਕ ਘਰ ਦੇ ਅੰਦਰ ਕੋਈ ਸੰਤਾਨ ਨਹੀਂ। ਧੰਨ ਗੁਰੂ ਅਰਜਨ ਸਾਹਿਬ ਆਪਣੇ ਵੱਡੇ ਭਰਾ ਬਾਬੇ ਪ੍ਰਿਥੀਏ ਦੀਆਂ ਵਧੀਕੀਆਂ ਦੇ ਬਾਵਜੂਦ ਵੀ ਉਹਨਾਂ ਦੇ ਪੁੱਤਰ ਮੇਹਰਵਾਨ ਨੂੰ ਬਹੁਤ ਪਿਆਰ ਕਰਦੇ ਹਨ। ਜਦੋਂ ਗੁਰੂ ਅਰਜਨ ਸਾਹਿਬ ਦੀ ਉਪਮਾ ਹੋਈ ਤਾਂ ਇਕ ਦਿਨ ਬਾਬੇ ਪ੍ਰਿਥੀਏ ਦੀ ਘਰਵਾਲੀ ਕਰਮੋ ਨੇ ਕਿਹਾ ਕਿ ਜੇ ਤੁਸੀਂ ਹੁਕਮ ਮੰਨਿਆ ਹੁੰਦਾ ਤਾਂ ਅੱਜ ਤੁਸੀਂ ਤਖ਼ਤ 'ਤੇ ਬੈਠੇ ਹੁੰਦੇ। ਪਿਆਰਿਓ ! ਈਰਖਾ ਬੜੀ ਭੈੜੀ ਚੀਜ਼ ਹੈ। ਸ਼ਾਇਦ ਹੀ ਅੱਜ ਤੱਕ ਕੋਈ ਇਸਤੋਂ ਬਚਿਆ ਹੋਵੇ। ਉਸ ਈਰਖਾ ਵੱਸ ਹੋਈ ਨੇ ਕਿਹਾ, ਦੇਖ

ਉਹਨਾਂ ਕੋਲ ਇੰਨੇ ਸੁੱਖ ਹਨ। ਸੰਗਤਾਂ ਮੱਥੇ ਟੇਕਦੀਆਂ ਹਨ ਤੇ ਜੇ ਤੁਸੀਂ ਸੇਵਾ ਕਰਦੇ ਤਾਂ ਗੱਦੀ ਤੁਹਾਨੂੰ ਮਿਲ ਜਾਂਦੀ। ਉਥੇ ਬੰਸਾਵਲੀਨਾਮੇ ਵਿਚ ਇਕ ਬਚਨ ਕਿਹਾ ਹੈ। ਇਕ ਗੋਲੀ ਸੁਣਦੀ ਪਈ ਸੀ, ਪ੍ਰਿਥੀਏ ਨੇ ਕਿਹਾ-

*ਨਾ ਕੋਈ ਇਹਨਾਂ ਦਾ ਪੁੱਤ, ਨਾ ਧੀ ਨਾ ਸਾਕ ਨਾ ਸੈਨਾ।*
*ਜੋ ਇਹਨਾਂ ਦੇ ਕੋਲ ਹੈ ਉਹ ਇਕ ਦਿਨ ਅਸਾਂ ਨੇ ਲੈਣਾ।*

ਪਿਆਰਿਉ ! ਗੋਲੀ ਨੇ ਇਹ ਸ਼ਬਦ ਸੁਣੇ ਤੇ ਜਾ ਕੇ ਮਾਤਾ ਗੰਗਾ ਨੂੰ ਇਹ ਸ਼ਬਦ ਕਹੇ। ਮਾਤਾ ਗੰਗਾ ਜੀ ਨੇ ਸੁਣਿਆ ਤੇ ਚੁੱਪ ਕਰ ਗਏ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਆਏ ਤਾਂ ਮਾਤਾ ਗੰਗਾ ਨੇ ਬੇਨਤੀ ਕੀਤੀ - ਸੱਚੇ ਪਾਤਿਸ਼ਾਹ ! ਇਕ ਕ੍ਰਿਪਾਲਤਾ ਕਰੋ। ਤੁਸੀਂ ਦਾਤਾਰ ਹੋ। ਤੁਸੀਂ ਕ੍ਰਿਪਾ ਕਰੋ, ਮੇਰੀ ਗੋਦ ਨੂੰ ਭਾਗ ਲਾਉ। ਧੰਨ ਗੁਰੂ ਅਰਜਨ ਸਾਹਿਬ ਜੀ ਦਾ ਉੱਤਰ ਸੀ - ਗੰਗਾ, ਜੇ ਸੰਤਾਨ ਦੀ ਪ੍ਰਾਪਤੀ ਦੀ ਇੱਛਾ ਹੈ ਤਾਂ ਇਕ ਕੰਮ ਕਰੋ, ਧੰਨ ਗੁਰੂ ਨਾਨਕ ਸਾਹਿਬ ਦਾ ਅਨਿਨ ਸਿੱਖ ਹੈ, ਉਸਨੂੰ ਅਸੀਂ ਬਾਬਾ ਬੁੱਢਾ ਜੀ ਕਹਿੰਦੇ ਹਾਂ, ਜਾਉ ਉਹਨਾਂ ਦੇ ਕੋਲ ਤੇ ਅਰਦਾਸ ਕਰਾਉ। ਉਹਨਾਂ ਦੀ ਅਰਦਾਸ ਥਾਏਂ ਪਏਗੀ। ਇੱਥੇ ਜੇ ਕੋਈ ਪੁੱਛੇ ਕਿ ਆਪ ਕਿਉਂ ਨਾ ਬਖ਼ਸ਼ਿਸ਼ ਕੀਤੀ ? ਗੁਰੂ ਦੇ ਸਿੱਖੋ ! ਕਿਹੜੇ ਭੁਲੇਖੇ ਵਿਚ ਅਸੀਂ ਪਏ ਹੋਏ ਹਾਂ, ਧਰਮ ਸ਼ਰਧਾ ਤੇ ਵਿਸ਼ਵਾਸ ਉੱਪਰ ਖਲੋਤਾ ਹੋਇਆ ਹੈ। ਜਿਸ ਦਿਨ ਧਰਮ ਨੂੰ ਕਮਾਉਣ ਤੁਰਨਾ ਹੈ, ਇਸਦੇ ਵਿਚ ਸਤਿ ਬਚਨ ਕਹਿ ਕੇ ਹੀ ਕੁਝ ਮਿਲੇਗਾ।

### *ਦਲਿ ਭੰਜਨ ਗੁਰੁ ਸੂਰਮਾ*

ਮਾਤਾ ਗੰਗਾ ਜੀ ਤੁਰੇ ਹਨ। ਉਹਨਾਂ ਨੇ ਆਪਣੇ ਹੱਥੀਂ ਮਿੱਸੇ ਪ੍ਰਸ਼ਾਦੇ ਬਣਾਏ, ਕੋਈ ਛੱਤੀਹ ਪ੍ਰਕਾਰ ਦੇ ਭੋਜਨ ਨਹੀਂ ਬਣਾਏ। ਕਿਉਂਕਿ ਰੱਬ ਦੇ ਪਿਆਰੇ ਬੰਦਗੀ ਕਰਨ ਵਾਲੇ ਜੀਭ ਦੀ ਵਾਸ਼ਨਾ ਲਈ ਭੋਜਨ ਪ੍ਰਸ਼ਾਦਾ ਨਹੀਂ ਛੱਕਦੇ, ਉਹ ਛੱਕਦੇ ਹਨ ਕੇਵਲ ਜੀਉਣ ਲਈ ਤੇ ਜੀਉਂਦੇ ਹਨ ਕੇਵਲ ਰੱਬ ਨੂੰ ਪਾਉਣ ਲਈ। ਦਹੀਂ ਰਿੜਕਿਆ, ਮੱਖਣ ਲਿਆ, ਲੱਸੀ ਲਈ, ਸਿਰ ਦੇ ਉੱਤੇ ਪ੍ਰਸ਼ਾਦੇ ਰੱਖਕੇ ਤੇ ਲੱਸੀ ਵਾਲੀ ਚਾਟੀ ਲੈ ਕੇ ਨਾਲ ਕੁਝ ਭਾਵਨਾ ਵਾਲੀਆਂ ਤੁਰੀਆਂ ਤੇ ਪਿਆਰਿਉ ! ਜਦੋਂ ਮਾਤਾ ਜੀ ਗਏ ਹਨ ਤਾਂ ਉਸ ਵੇਲੇ ਅੱਸੂ ਦਾ ਮਹੀਨਾ ਸੀ। ਉਦੋਂ ਝੋਨੇ ਦੀ ਫ਼ਸਲ ਲਹਿਰਾਉਂਦੀ ਪਈ ਸੀ। ਉਸ ਵੇਲੇ ਬਾਬਾ ਬੁੱਢਾ ਜੀ ਦੀ ਆਰਬਲਾ ਨੌਂ ਦਹਾਕਿਆਂ ਤੋਂ ਉੱਪਰ ਦੀ ਸੀ। ਬਾਬਾ ਜੀ ਗੁਰੂ ਦੇ ਖੇਤ ਸਨ, ਉਹਨਾਂ ਖੇਤਾਂ ਵਿਚ ਕੰਮ ਪਏ ਕਰਦੇ ਹਨ ਤੇ ਅੱਜ ਸਵੇਰੇ ਪਹਿਲਾਂ ਥੋੜੀ ਜਿਹੀ ਧੁੱਪ ਨਿਕਲੀ, ਆਸਮਾਨ 'ਤੇ ਬੱਦਲ ਬਣਨਾ ਸ਼ੁਰੂ ਹੋਇਆ। ਦੂਰੋਂ ਦੇਖਿਆ ਕਿ ਮਾਤਾ ਗੰਗਾ ਜੀ ਤੁਰੇ ਆਉਂਦੇ ਹਨ। ਸਿਰ ਉੱਪਰ ਲੱਸੀ ਦਾ ਭਾਂਡਾ, ਪਸ਼ਾਦੇ ਹਨ, ਪਿਆਜ਼ ਤੇ ਆਚਾਰ ਹੈ। ਜਦੋਂ ਆਏ, ਬਾਬਾ ਬੁੱਢਾ ਜੀ ਝੋਨੇ ਦੀ ਖੇਤ ਦੀ ਵੱਟ 'ਤੇ ਬੈਠੇ ਸਨ। ਮਾਤਾ ਜੀ ਨੂੰ ਦੇਖਕੇ ਉੱਠ ਕੇ ਖੜੇ ਹੋਏ ਤੇ ਸ਼ਬਦ ਕਹੇ, ਮਾਂ ! ਮਾਤਾ ਗੰਗਾ ਜੀ ਨੇ ਦੇਖਿਆ ਕਿ ਪੂਰਨ ਪੁਰਖ ਗੁਰੂ ਨਾਨਕ ਸਾਹਿਬ

ਦਾ ਅਨਿਨ ਸਿੱਖ ਤੇ ਜਿਸਦੇ ਬਾਰੇ ਭਾਈ ਸਾਹਿਬ ਨੇ ਅੱਧੀ ਤੁੱਕ ਕਹੀ ਹੈ। ਉਹ ਤੁੱਕ ਹੈ-

*ਅਜਿਤਾ ਰੰਧਾਵਾ ਭਲਾ ਹੈ।*

ਇਹ ਦੋਵੇਂ ਰੰਧਾਵੇਂ ਸਨ, ਅਜਿੱਤਾ ਵੀ ਰੰਧਾਵਾ ਸੀ, ਬਾਬਾ ਬੁੱਢਾ ਜੀ ਵੀ ਰੰਧਾਵੇ ਹਨ।

*ਅਜਿਤਾ ਰੰਧਾਵਾ ਭਲਾ ਹੈ ਬੁਢਾ ਇਕ ਮਨ ਧਿਆਵੈ।*

ਜਿਹੜਾ ਭਾਈ ਬੂੜਾ ਹੈ ਇਹ ਬੁੱਢਾ ਬਣ ਗਿਆ, ਇਸਨੇ ਸਾਰੀ ਜ਼ਿੰਦਗੀ ਇਕ ਮਨ ਗੁਰੂ ਨਾਨਕ ਦੇ ਸ਼ਬਦ ਨੂੰ ਧਿਆਇਆ। ਬਾਬਾ ਬੁੱਢੇ ਦੇ ਮਾਂ ਕਹਿਣ ਦੀ ਦੇਰ ਸੀ ਕਿ ਅੰਦਰ ਦੀ ਮਮਤਾ ਨੇ ਉਛਾਲਾ ਮਾਰਿਆ, ਜਿਵੇਂ ਅੰਦਰ ਦੀਆਂ ਆਂਦਰਾ ਮਾਂ ਨੂੰ ਪੁਕਾਰਦੀਆਂ ਹਨ। ਕਹਿਣ ਲੱਗੇ, ਮਾਂ ! ਅੱਜ ਸਵੇਰੇ ਦੀ ਬਹੁਤ ਭੁੱਖ ਲੱਗੀ ਸੀ, ਸੋਚਦਾ ਸਾਂ ਅੱਜ ਕਿੱਥੋਂ ਛੱਕਣ ਨੂੰ ਮਿਲੇ, ਪਰ ਦੇਖ ਪੁੱਤਰ ਦੀ ਭੁੱਖ ਕੇਵਲ ਮਾਂ ਜਾਣਦੀ ਹੈ। ਲਿਆ ਮਾਂ, ਅੱਜ ਜੋ ਕੁਝ ਪਕਾ ਕੇ ਲਿਆਈ ਹੈਂ, ਆਪਣੇ ਬੱਚੇ ਨੂੰ ਛਕਾ। ਮਾਤਾ ਗੰਗਾ ਜੀ ਪ੍ਰਸੰਨ ਹਨ। ਗੁਰੂ ਨਾਨਕ ਦਾ ਸਿੱਖ ਅੱਜ ਬੜਾ ਖ਼ੁਸ਼ ਹੈ। ਪਿਆਰਿਉ ਆਪਣੇ ਹੱਥਾਂ ਨਾਲ ਮਾਤਾ ਜੀ ਦੇ ਸਿਰ ਤੋਂ ਉਹ ਭਾਂਡੇ ਥੱਲੇ ਰਖਾਏ। ਮਾਤਾ ਜੀ ਨੇ ਕੱਪੜੇ ਵਿਚ ਲਪੇਟੇ-ਹੋਏ ਮਿੱਸੇ ਪ੍ਰਸ਼ਾਦੇ ਕੱਢੇ। ਲੱਸੀ ਵਾਲੇ ਭਾਂਡੇ ਵਿਚੋਂ ਛੰਨਾ ਭਰ ਕੇ ਲੱਸੀ ਦਾ ਦਿੱਤਾ। ਪ੍ਰਸ਼ਾਦੇ ਦੇ ਉੱਤੇ ਅਚਾਰ ਤੇ ਗੰਢਾ ਰੱਖ ਕੇ ਜਦੋਂ ਬਾਬਾ ਜੀ ਬੁਰਕੀ ਤੋੜ ਕੇ ਮੂੰਹ ਵਿਚ ਪਾਣ ਲੱਗੇ ਤਾਂ ਹੱਥ ਜੋੜ ਕੇ ਕਿਹਾ— ਸਾਈਂ ਵਾਲਿਉ ! ਸਾਧ ਬਚਨ ਅਟਲਾਧਾ। ਆਪ ਜੀ ਦੇ ਬਚਨ ਸੱਤ ਹੋਣ, ਕ੍ਰਿਪਾ ਕਰੋ। ਪੁੱਛਿਆ ਮਾਂ ! ਤੁਸੀਂ ਹੱਥ ਜੋੜੇ ? ਕਹਿਣ ਲੱਗੇ ਹਾਂ, ਇਕ ਅਰਦਾਸ ਕਰੋ ਕਿ ਗੁਰੂ ਨਾਨਕ ਦੇ ਘਰੋਂ ਪੁੱਤਰ ਦੀ ਦਾਤ ਮੰਗਣ ਆਈ ਹਾਂ।

ਬਾਬਾ ਬੁੱਢਾ ਸਾਹਿਬ ਜੀ ਨੇ ਉਸ ਵੇਲੇ ਇਤਿਹਾਸ ਕਹਿੰਦਾ ਹੈ ਕਿ ਆਸਮਾਨ ਵਿਚੋਂ ਬਣੇ ਹੋਏ ਬੱਦਲਾਂ ਵਿਚੋਂ ਬਿਜਲੀ ਚਮਕੀ, ਆਪਣੇ ਹੱਥਾਂ ਨਾਲ ਉਸ ਗੰਢੇ ਨੂੰ ਭੰਨਿਆ ਤੇ ਨਾਲੇ ਉੱਚੀ ਸਾਰੀ ਹੱਸਕੇ ਕਿਹਾ ਮਾਂ ! ਤੁਮਰੇ ਗ੍ਰਿਹਿ ਪ੍ਰਗਟੇ ਉਹ ਯੋਧਾ। ਤੇਰੇ ਘਰ ਦੇ ਅੰਦਰ ਯੋਧਾ ਪੁੱਤਰ ਆਏਗਾ। ਦੇਖ ਜਿਵੇਂ ਅਸੀਂ ਮੁੱਕੀ ਮਾਰ ਕੇ ਗੰਢੇ ਦੇ ਸਿਰ ਨੂੰ ਭੰਨਿਆ ਹੈ, ਉਹ ਦੁਸ਼ਟਾਂ ਦੇ ਸਿਰ ਨੂੰ ਭੰਨਣ ਵਾਲਾ ਆ ਰਿਹਾ ਹੈ। ਨਾਲੇ ਪ੍ਰਸ਼ਾਦ ਪਾਣੀ ਛੱਕਦੇ ਰਹੇ ਤੇ ਨਾਲੇ ਬਚਨ ਕਰਦੇ ਰਹੇ। ਮਾਤਾ ਗੰਗਾ ਜੀ ਵਾਪਿਸ ਆਏ ਤੇ ਅੱਜ ਪ੍ਰਸੰਨ ਸਨ। ਧੰਨ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਨੇ ਪੁੱਛਿਆ ਤੇ ਅੱਗੋਂ ਉੱਤਰ ਮਿਲਿਆ ਅੱਜ ਬਾਬਾ ਜੀ ਨੇ ਆਪਣੀ ਰਸਨਾ ਤੋਂ ਇਹ ਬਚਨ ਕਹੇ ਹਨ ਤੇ ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ ਕਿ ਚੇਤੇ ਰੱਖੋ ਗੰਗਾ ਜੀ ਕਿ ਸਾਧੂ ਦੇ ਬਚਨ, ਕਮਾਈ ਵਾਲਿਆਂ ਦੇ ਮੂੰਹ ਵਿਚੋਂ ਨਿਕਲੇ ਹੋਏ ਬਚਨ, ਹਰ ਚੀਜ਼ ਕਾਲ ਦੇ ਅਧੀਨ ਹੈ ਪਰ ਚੇਤੇ ਰੱਖਿਉ, ਸਾਧੂ ਦੇ ਬਚਨ ਨੂੰ ਕਦੀ ਕਾਲ ਨਹੀਂ ਖਾਂਦਾ। ਬਚਨ ਕੀਤੇ–

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*

*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥*

(ਅੰਗ ੧੨੦੪)

ਇਸੇ ਸਮੇਂ ਦੇ ਦਰਮਿਆਨ ਇਕ ਘਟਨਾ ਵਾਪਰੀ। ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਦੀ ਧਰਤੀ 'ਤੇ ਹਨ ਤੇ ਪ੍ਰਿਥੀਆ ਸੁਲਹੀ ਖ਼ਾਂ ਨੂੰ ਚਾੜ੍ਹ ਕੇ ਲਿਆਇਆ ਸੀ। ਮੇਰੇ ਸੱਚੇ ਪਾਤਿਸ਼ਾਹ ਦੇ ਉਸ ਵੇਲੇ ਦੇ ਵਾਕ ਸਨ-

*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥*

(ਅੰਗ ੮੨੫)

ਗੁਰੂ ਅਰਜਨ ਸਾਹਿਬ ਗੁਰੂ ਕੀ ਵਡਾਲੀ ਹਨ। ਅੱਜ ਧੰਨ ਗੁਰੂ ਅਰਜਨ ਸਾਹਿਬ ਦੇ ਗ੍ਰਿਹਿ ਵਿਖੇ ਮਾਤਾ ਗੰਗਾ ਜੀ ਦੀ ਕੁੱਖੋਂ ਸਾਹਿਬ ਕ੍ਰਿਪਾਲੂ ਜੀ ਦੇ ਘਰ ਅੰਦਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਰਨ ਹੋਇਆ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਨਾਨਕ ਦਾ ਸ਼ੁਕਰ ਕਰਦਿਆਂ ਸ਼ਬਦ ਕਹੇ-

*ਸਤਿਗੁਰ ਸਾਚੈ ਦੀਆ ਭੇਜਿ॥*
*ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥*
*ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*

(ਅੰਗ ੩੯੬)

ਸੱਚੇ ਸਤਿਗੁਰੂ ਨੇ ਭੇਜਿਆ। ਮਾਤ ਗੰਗਾ ਜੀ ਦੇ ਮਨ ਵਿਚ ਬੜੀ ਖ਼ੁਸ਼ੀ ਹੈ। ਗੁਰੂ ਅਰਜਨ ਦੇਵ ਜੀ ਆਏ ਤੇ ਭੱਟਾਂ ਨੇ ਕਿਹਾ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

(ਅੰਗ ੧੪੦੭)

ਭੱਟਾਂ ਨੇ ਕਿਹਾ ਕਿ-

*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥*

(ਅੰਗ ੧੪੦੭)

ਪਰ ਇਥੇ ਗੁਰੂ ਹਰਿਗੋਬਿੰਦ ਸਾਹਿਬ ਆਏ ਹਨ ਤੇ ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ ਕਿ-

*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*

(ਅੰਗ ੩੯੬)

ਜਿਹੜਾ ਪੁੱਤਰ ਪੈਦਾ ਹੋਇਆ, ਇਹ ਗੋਬਿੰਦ ਦਾ ਭਗਤ ਪੈਦਾ ਹੋਇਆ। ਨਾਲ ਇਕ ਗੱਲ ਕਹੀ ਕਿ ਲੋਕ ਕਹਿੰਦੇ ਸਨ ਕਿ ਇਸ ਵੇਲ ਨੇ ਗੁਰੂ ਅਰਜਨ ਦੇਵ ਤੋਂ ਬਾਅਦ ਸੁੱਕ ਜਾਣਾ ਹੈ, ਪਰ ਨਹੀਂ, ਅੱਜ

*ਵਧੀ ਵੇਲਿ ਬਹੁ ਪੀੜੀ ਚਾਲੀ॥*
*ਧਰਮ ਕਲਾ ਹਰਿ ਬੰਧਿ ਬਹਾਲੀ॥*

(ਅੰਗ ੩੯੬)

ਸਭ ਤੋਂ ਪਹਿਲੀ ਖ਼ਬਰ ਬਾਬਾ ਬੁੱਢਾ ਸਾਹਿਬ ਜੀ ਨੂੰ ਦਿੱਤੀ ਗਈ। ਬਾਬਾ ਬੁੱਢਾ ਸਾਹਿਬ ਆਏ। ਉਹਨਾਂ ਨੇ ਬਾਲਕ ਦੇ ਦਰਸ਼ਨ ਕੀਤੇ। ਬਾਬਾ ਬੁੱਢਾ ਸਾਹਿਬ ਬੜੇ ਖ਼ੁਸ਼ ਹੋਏ। ਧੰਨ ਗੁਰੂ ਅਰਜਨ ਸਾਹਿਬ ਨੇ ਆਪਣੇ ਪੁੱਤਰ ਨੂੰ ਜਦੋਂ ਬਾਬਾ ਬੁੱਢਾ ਸਾਹਿਬ ਦੀ ਝੋਲੀ ਵਿਚ ਪਾਇਆ ਤਾਂ ਉਸ ਵੇਲੇ ਬਾਬਾ ਬੁੱਢਾ ਜੀ ਦੇ ਮੁਖਾਰਬਿੰਦ ਤੋਂ ਨਾਮ ਰਖਾਇਆ ਗਿਆ ਸੀ ਹਰਿਗੋਬਿੰਦ। ਬੜੇ ਖ਼ੁਸ਼ ਨੇ ਬਾਬਾ ਜੀ। ਇਥੇ ਹਜ਼ੂਰ ਨੇ ਕਿਹਾ ਕਿ ਸਿੱਖਾਂ ਨੇ ਬੜੀ ਬਾਣੀ ਗਾਈ। ਗੁਰੂ ਅਰਜਨ ਸਾਹਿਬ ਮੇਹਰ ਦੇ ਘਰ ਵਿਚ ਆਏ। ਪੁੱਤਰ ਦੇ ਆਉਣ ਦੀ ਖ਼ੁਸ਼ੀ ਵਿਚ ਇਕ ਖੂਹ ਲਵਾਇਆ, ਜਿਸ ਖੂਹ ਦੇ ਵਿਚ ਛੇ ਹਰਟ ਹਨ ਤੇ ਉਸਦਾ ਨਾਮ ਰੱਖਿਆ ਗਿਆ ਛੇ ਹਰਟਾ। ਉਸ ਗੁਰਦੁਆਰੇ ਨੂੰ ਅਸੀਂ ਛੇਹਰਟਾ ਸਾਹਿਬ ਕਹਿੰਦੇ ਹਾਂ।

ਪ੍ਰਿਥੀਏ ਦੇ ਘਰ ਅੰਦਰ ਅੱਜ ਰੋਟੀ ਨਹੀਂ ਪੱਕੀ। ਇਸਦੇ ਘਰ ਅੰਦਰ ਅੱਜ ਦੀਵਾ ਨਹੀਂ ਬੱਲਿਆ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਵੇਲੇ ਇਸਦੀ ਘਰਵਾਲੀ ਨੇ ਫਿਰ ਤਾਅਨਾ ਮਾਰਿਆ ਕਿ ਤੁਸੀਂ ਗੁਰੂ ਪਿਤਾ ਦੀ ਸੇਵਾ ਨਹੀਂ ਕੀਤੀ। ਕਹਿੰਦੇ ਸੀ ਇਸਦੇ ਘਰ ਸੰਤਾਨ ਨਹੀਂ ਹੋਣੀ। ਤੇਰੇ ਬਚਨ ਵੀ ਨਿਹਫਲ ਚਲੇ ਗਏ। ਅੱਗੋਂ ਕਹਿਣ ਲੱਗਾ ਜੇ ਮੇਰੇ ਬਚਨ ਚਲੇ ਗਏ ਤਾਂ ਕਿਹੜੀ ਗੱਲ ਹੈ, ਮੈਂ ਇਸ ਬਾਲਕ ਨੂੰ ਵਡਾਲੀ ਤੋਂ ਅੰਮ੍ਰਿਤਸਰ ਆਉਣ ਨਹੀਂ ਦੇਣਾ। ਕਿਵੇਂ ? ਕਹਿਣ ਲੱਗਾ ਕਿ ਮੈਂ ਇਸਦੇ ਜਨਮ ਤੋਂ ਪਹਿਲਾਂ ਮੌਤ ਦਾ ਪ੍ਰਬੰਧ ਕਰੀ ਬੈਠਾ ਹਾਂ। ਫੱਤੋ ਦਾਈ ਨੂੰ ਪੈਸੇ ਦਿੱਤੇ ਕਿ ਤੂੰ ਇਸ ਬੱਚੇ ਨੂੰ ਜ਼ਹਿਰ ਦੇ ਦੇ। ਕਹਿੰਦੇ ਹਨ, ਦਾਈ ਜ਼ਹਿਰ ਦੇਣ ਗਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੁੱਧ ਨਹੀਂ ਪੀਤਾ, ਪਰ ਉਸਦਾ ਲਾਇਆ ਹੋਇਆ ਜ਼ਹਿਰ ਉਸ ਦੇ ਸਰੀਰ 'ਤੇ ਅਸਰ ਕਰ ਗਿਆ। ਆਕੜ ਕੇ ਫੱਤੋ ਦਾਈ ਮਰਨ ਤੋਂ ਪਹਿਲਾਂ ਦੱਸ ਗਈ ਕਿ ਮੈਨੂੰ ਬਖ਼ਸ਼ ਦੇਣਾ, ਮੈਨੂੰ ਜ਼ਹਿਰ ਦੇਣ ਲਈ ਤੁਹਾਡੇ ਵੱਡੇ ਬਾਬੇ ਪ੍ਰਿਥੀਏ ਨੇ ਭੇਜਿਆ ਹੈ।

ਧੰਨ ਗੁਰੂ ਅਰਜਨ ਸਾਹਿਬ ਨੇ ਅਕਾਲ ਦਾ ਸ਼ੁਕਰ ਤਾਂ ਕੀਤਾ ਹੈ, ਪਰ ਬਾਬੇ ਪ੍ਰਿਥੀਏ ਲਈ ਕੋਈ ਸ਼ਬਦ ਮਾੜਾ ਨਹੀਂ ਵਰਤਿਆ। ਉਸ ਤੋਂ ਬਾਅਦ ਪ੍ਰਿਥੀਏ ਨੇ ਦੂਜੀ ਖੇਡ ਰਚਾਈ। ਇਸ ਨੇ ਸਪੇਰਾ ਭੇਜਿਆ ਸੀ ਕਿ ਬਾਲਕ ਹਰਿਗੋਬਿੰਦ ਖੇਡਦਾ ਹੋਵੇ ਤਾਂ ਸੱਪ ਦਾ ਡੰਗ ਮਰਵਾ ਦੇਈਂ। ਉਸਦੀ ਮੌਤ ਹੋ ਜਾਏ ਤੇ ਗੱਦੀ ਮੇਰੇ ਘਰ ਆ ਜਾਏ। ਸੱਪ ਤਾਂ ਗੁਰੂ ਹਰਿਗੋਬਿੰਦ ਸਾਹਿਬ

ਨੇ ਪਟਕਾ ਕੇ ਮਾਰ ਦਿੱਤਾ ਪਰ ਸਪੇਰੇ ਦਾ ਸੱਪ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਰ ਨਹੀਂ ਸਕਿਆ। ਤੀਸਰਾ ਉਸਨੇ ਯਤਨ ਕੀਤਾ ਹੈ, ਇਸਦਾ ਜ਼ਿਕਰ ਬਾਣੀ ਵਿਚ ਵੀ ਹੈ।

*ਲੇਪੁ ਨ ਲਾਗੋ ਤਿਲ ਕਾ ਮੂਲਿ॥*
*ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥*

(ਅੰਗ ੧੧੩੭)

ਉਸ ਬ੍ਰਾਹਮਣ ਨੂੰ ਭੇਜਿਆ ਸੀ ਕਿ ਦਹੀਂ ਵਿਚ ਜ਼ਹਿਰ ਮਿਲਾ ਕੇ ਦੇ, ਪਰ ਪਿਆਰਿਉ ! ਉਹ ਜ਼ਹਿਰ ਵਾਲਾ ਦਹੀਂ ਕੁੱਤੇ ਨੂੰ ਪਾਇਆ ਗਿਆ। ਕੁੱਤਾ ਮਰ ਗਿਆ ਅਤੇ ਦੁਸ਼ਟ ਬ੍ਰਾਹਮਣ ਦੇ ਪੇਟ ਵਿਚ ਸੂਲ ਉੱਠਿਆ। ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਰਨ ਵਾਲਾ ਸੂਲ ਦੇ ਨਾਲ ਆਪ ਮਰਿਆ। ਮਰਨ ਤੋਂ ਪਹਿਲਾਂ ਸਭ ਕੁਝ ਦੱਸ ਗਿਆ।

ਗੁਰੂ ਅਰਜਨ ਸਾਹਿਬ ਤਾਂ ਇਕੋ ਗੱਲ ਕਹਿ ਰਹੇ ਸਨ ਕਿ-

*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥*

(ਅੰਗ ੩੭੧)

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹੁਣ ਪੜ੍ਹਾਈ ਦੀ ਗੱਲ ਚੱਲੀ। ਉਸ ਵੇਲੇ ਬਾਬਾ ਬੁੱਢਾ ਸਾਹਿਬ ਜੀ ਨੂੰ ਬੁਲਾਇਆ ਗਿਆ। ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਬੜੇ ਸੋਹੜੇ ਇਥੇ ਸ਼ਬਦ ਲਿਖੇ ਹਨ। ਬਾਬਾ ਬੁੱਢਾ ਸਾਹਿਬ ਜੀ ਨੇ ਪੁੱਛਿਆ— ਸਤਿਗੁਰੂ ! ਇਸ ਸਿੱਖ ਸੇਵਕ ਨੂੰ ਹੁਕਮ ? ਕਾਸ ਵਾਸਤੇ ਬੁਲਾਇਆ ਗਿਆ ਹੈ? ਕਹਿਣ ਲੱਗੇ, ਬਾਲਕ ਹਰਿਗੋਬਿੰਦ ਜੀ ਨੂੰ ਤਾਲੀਮ ਤੁਸੀਂ ਦੇਵੋਗੇ। ਬਾਬਾ ਸਾਹਿਬ ਜੀ ਦਾ ਉੱਤਰ ਸੀ— ਸੱਚੇ ਪਾਤਿਸ਼ਾਹ ! ਮੈਂ ਖੇਤਾਂ ਵਿਚ ਹੱਲ ਵਾਹੁਣ ਵਾਲਾ ਹਾਂ, ਤੇਰੇ ਘਰ ਦੇ ਪਸ਼ੂ ਚਾਰਨ ਵਾਲਾ ਹਾਂ, ਆਪ ਜੀ ਦੇ ਖੇਤਾਂ ਦੀ ਰਖਵਾਲੀ ਕਰਨ ਵਾਲਾ ਹਾਂ, ਕੋਈ ਵਿਦਵਾਨ ਪੰਡਿਤ ਲੱਭੋ, ਜਿਹੜਾ ਬਾਲਕ ਨੂੰ ਤਾਲੀਮ ਦੇਵੇ। ਗੁਰੂ ਅਰਜਨ ਸਾਹਿਬ ਜੀ ਦੇ ਬਚਨ ਸਨ - ਬਾਬਾ ਜੀ ! ਜਿਸ ਦਿਨ ਆਪ ਗੁਰੂ ਨਾਨਕ ਸਾਹਿਬ ਨੂੰ ਮਿਲੇ ਸੀ, ਆਪ ਜੀ ਦੀ ਬਾਲ ਉਮਰ ਸੀ ਤੇ ਗੁਰੂ ਨਾਨਕ ਜੀ ਨੇ ਆਪ ਨੂੰ ਆਸੀਸ ਦਿੱਤੀ ਬਾਲ ਉਮਰ ਵਿਚ ਤੇ ਤੁਹਾਨੂੰ ਬਾਲਕ ਤੋਂ ਬੁੱਢੇ ਦੀ ਪੱਦਵੀ ਦਿੱਤੀ ਗਈ। ਜਿਨ੍ਹਾਂ ਗੁਣਾਂ ਨਾਲ ਤੁਸੀਂ ਬੁੱਢੇ ਬਣੇ, ਬਸ ਉਹੀ ਗੁਣ ਮੇਰੇ ਪੁੱਤਰ ਨੂੰ ਸਿਖਾ ਦਿਉ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਤਾਲੀਮ ਬਾਬਾ ਬੁੱਢਾ ਸਾਹਿਬ ਨੇ ਦਿੱਤੀ। ਇਕੱਲੀ ਵਿਦਿਆ ਨਹੀਂ, ਘੋੜ ਅਸਵਾਰੀ, ਸ਼ਸਤਰ ਵਿੱਦਿਆ, ਤੈਰਾਕੀ, ਅਨੇਕਾਂ ਤਰ੍ਹਾਂ ਦੇ ਜਿਹੜੇ ਗੁਣ ਹਨ, ਉਹ ਬਾਬਾ ਬੁੱਢਾ ਸਾਹਿਬ ਜੀ ਨੇ ਬਾਲਕ ਹਰਿਗੋਬਿੰਦ ਸਿੰਘ ਜੀ ਨੂੰ ਸਿਖਾਏ। ਤਾਪ ਵੀ ਆਇਆ ਪਰ ਗੁਰੂ ਹਰਿਗੋਬਿੰਦ ਸਾਹਿਬ ਫਿਰ ਨਿਰੋਏ ਹੋਏ। ਗੁਰੂ ਅਰਜਨ ਸਾਹਿਬ ਨੇ ਸ਼ਬਦ ਵੀ ਉਚਾਰੇ-

*ਵਡੀ ਆਰਜਾ ਹਰਿ ਗੋਬਿੰਦ ਕੀ* (ਅੰਗ ੮੦੭)

ਪਰ ਅਖ਼ੀਰ 'ਤੇ ਚੇਚਕ ਨੇ ਵਾਰ ਕੀਤਾ ਤੇ ਧੰਨ ਗੁਰੂ ਅਰਜਨ ਸਾਹਿਬ ਨੇ ਚੇਚਕ ਦੇ ਵਾਰ ਵੇਲੇ ਵੀ ਪ੍ਰਮਾਤਮਾ ਦਾ ਸ਼ੁਕਰ ਕਰਦਿਆਂ ਇਕ ਸ਼ਬਦ ਉਚਾਰਨ ਕੀਤਾ। ਬਚਨ ਕੀਤੇ-

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥*
*ਭਰਮ ਗਏ ਪੂਰਨ ਭਈ ਸੇਵ॥*

(ਅੰਗ ੨੦੦)

ਕਹਿੰਦੇ ਹਨ- ਮੇਰੇ ਭਰਮ ਸਾਰੇ ਖ਼ਤਮ ਹੋ ਗਏ। ਕਿਹੜੇ ਭਰਮ ?

*ਸੀਤਲਾ ਤੇ ਰਖਿਆ ਬਿਹਾਰੀ॥*
*ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥੧॥*
*ਨਾਨਕ ਨਾਮੁ ਜਪੈ ਸੋ ਜੀਵੈ॥*
*ਸਾਧਸੰਗਿ ਹਰਿ ਅੰਮ੍ਰਿਤੁ ਪੀਵੈ॥*

(ਅੰਗ ੨੦੦)

ਧੰਨ ਗੁਰੂ ਹਰਿਗੋਬਿੰਦ ਸਾਹਿਬ ਅਰੋਗ ਹੋਏ ਹਨ। ਅੱਜ ਸਮਾਂ ਆ ਗਿਆ। ਧੰਨ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਣ ਲਈ ਲਾਹੌਰ ਜਾਣ ਲੱਗੇ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਕ ਬਚਨ ਕਿਹਾ ਬਾਬਾ ਬੁੱਢਾ ਸਾਹਿਬ ਜੀ ਦੇ ਸੰਬੰਧੀ—ਬੇਟਾ ! ਇਹ ਆਦਿ ਸਿੱਖ ਹਨ, ਇਹਨਾਂ ਦਾ ਕਿਹਾ ਹੋਇਆ ਗੁਰੂ ਨਾਨਕ ਸਾਹਿਬ ਜੀ ਦਾ ਬਚਨ ਸਮਝਣਾ। ਧੰਨ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਦੋ ਸਿੱਖ ਆਏ ਸਨ। ਇਕ ਭਾਈ ਜੈਤਾ। ਇਹ ਉਹ ਜੈਤਾ ਨਹੀਂ ਜਿਹੜਾ ਸੀਸ ਲੈ ਕੇ ਆਇਆ ਸੀ। ਦੂਜਾ ਭਾਈ ਸਿੰਘਾਰੂ। ਇਹਨਾਂ ਨੇ ਸ਼ਸਤਰ ਲਿਆਂਦੇ ਤੇ ਕਿਹਾ ਗੁਰੂ ਜੀ ਸ਼ਸਤਰ ਆਪ ਜੀ ਦੇ ਭੇਟਾ ਹਨ ਤੇ ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ ਕਿਹਾ, ਅਸੀਂ ਸ਼ਸਤਰ ਪਕੜਨੇ ਹਨ ਹਰਿਗੋਬਿੰਦ ਦਾ ਰੂਪ ਧਾਰਨ ਕਰਕੇ। ਅਸੀਂ ਸ਼ਸਤਰਾਂ ਦੀ ਪ੍ਰੀਤ ਕਰਾਂਗੇ। ਅਸੀ ਮੀਰੀ ਤੇ ਪੀਰੀ ਦੇ ਦੋ ਸ਼ਸਤਰ ਫੜਨੇ ਹਨ। ਕਹਿਣ ਲੱਗੇ - ਅਸੀਂ ਸ਼ਸਤਰ ਦੀ ਪ੍ਰੀਤ ਕਰਕੇ ਮੀਰ ਦੀ ਮੀਰੀ ਨੂੰ ਖਿੱਚਾਂਗੇ ਤੇ ਸ਼ਾਸਤਰ ਦੀ ਪ੍ਰੀਤ ਕਰਕੇ ਪੀਰ ਦੀ ਪੀਰੀ ਨੂੰ ਖਿੱਚਾਂਗੇ।

ਧੰਨ ਗੁਰੂ ਅਰਜਨ ਸਾਹਿਬ ਜੀ ਪੰਜ ਸਿੱਖ ਨਾਲ ਲੈ ਕੇ ਗਏ। ਇਹਨਾਂ ਪੰਜਾਂ ਵਿਚ ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਲੰਘਾਹ, ਭਾਈ ਪੈੜਾ ਤੇ ਭਾਈ ਪਿਰਾਣਾ ਸਨ। ਤੱਤੀ ਤੱਵੀ 'ਤੇ ਪੰਜ ਦਿਨ ਹਜ਼ੂਰ ਨੂੰ ਤਸੀਏ ਦਿੱਤੇ ਗਏ। 22 ਮਈ 1606 ਈ: ਨੂੰ ਸਾਹਿਬ ਹਰਿਗੋਬਿੰਦ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਚੱਲਦੇ ਹਨ। 30 ਮਈ 1606 ਨੂੰ ਧੰਨ ਗੁਰੂ ਅਰਜਨ ਸਾਹਿਬ ਸ਼ਹਾਦਤ ਦਾ ਜਾਮ ਪੀਂਦੇ ਹਨ। ਧੰਨ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਅੱਜ ਪੰਜ ਸਿੱਖ ਅੰਮ੍ਰਿਤਸਰ ਦੀ ਧਰਤੀ 'ਤੇ ਆਏ ਹਨ। ਆ ਕੇ ਸੰਗਤ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਆ ਕੇ ਦੱਸਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਪਿਤਾ ਜੀ ਦੀ

ਸ਼ਹਾਦਤ ਸੰਬੰਧੀ ਸੁਣਿਆ ਤੇ ਹਜ਼ੂਰ ਨੇ ਇਥੇ ਇਕ ਕ੍ਰਿਪਾਲਤਾ ਭਰਿਆ ਬਚਨ ਕਿਹਾ। ਸਤਿਗੁਰੂ ਨੇ ਆਪਣੇ ਹੱਥ ਦੇ ਨਾਲ ਇੱਟ ਫੜੀ ਤੇ ਅਕਾਲ ਤਖ਼ਤ ਦੀ ਪਹਿਲੀ ਇੱਟ ਆਪਣੇ ਹੱਥ ਨਾਲ ਰੱਖੀ। ਬਾਅਦ ਵਿਚ ਦੋ ਅਨਿਨ ਸਿੱਖਾਂ - ਭਾਈ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਇਸ ਆਪਣੀ ਰੱਖੀ ਹੋਈ ਨੀਂਹ ਦੇ ਉੱਤੇ ਇੱਟਾਂ ਚਿਣਨ ਲਈ ਕਿਹਾ। ਇਸ ਤਖ਼ਤ ਦਾ ਨਾਮ ਅਕਾਲ ਬੁੰਗਾ ਵੀ ਸੀ, ਪਰ ਅੱਜ ਅਸੀਂ ਅਕਾਲ ਤਖ਼ਤ ਕਹਿੰਦੇ ਹਾਂ। ਅਕਾਲ ਸ਼ਬਦ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਉਚਾਰਨ ਕੀਤਾ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਅੱਜ ਆਵਾਜ਼ ਦਿੱਤੀ ਤੇ ਕਹਿਣ ਲੱਗੇ - ਹਰਿਮੰਦਰ ਸਾਹਿਬ ਦੇ ਅੰਦਰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਵੇਗਾ। ਬਾਣੀ ਸਿੱਖ ਦੇ ਅੰਦਰ ਦੀ ਰੂਹਾਨੀਅਤ ਦੀ ਰੀੜ੍ਹ ਦੀ ਹੱਡੀ ਹੈ। ਜਿਹੜਾ ਬੰਦਾ ਬਾਣੀ ਤੋਂ, ਨਾਮ ਤੋਂ ਟੁੱਟ ਗਿਆ, ਜਿੰਨੀਆਂ ਮਰਜ਼ੀ ਰਾਜ ਦੀਆਂ ਗੱਲਾਂ ਕਰੀ ਜਾਏ, ਖਿਮਾ ਕਰਿਓ, ਉਸਦਾ ਰਾਜ ਵੀ ਕੱਲ ਨੂੰ ਆਵੇਗਾ ਤਾਂ ਜ਼ੁਲਮ ਦੀ ਇਨਤਹਾ ਕਰੇਗਾ। ਜਿਸਦੇ ਅੰਦਰ ਧਰਮ ਨਹੀਂ, ਉਸਦਾ ਰਾਜ ਵੀ ਕੇਵਲ ਮਾਇਆ ਦੀ ਹਵਸ ਹੈ। ਧਰਮ ਪਹਿਲਾਂ ਹੈ। ਬਾਬਾ ਬੁੱਢਾ ਸਾਹਿਬ ਨੇ ਦੋ ਕਿਰਪਾਨਾਂ ਪਹਿਨਾਈਆਂ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਤਖ਼ਤ ਤੋਂ ਪਹਿਲਾ ਹੁਕਮ ਦਿੱਤਾ। ਉਹ ਹੁਕਮ ਪੂਰੇ ਸਿੱਖਾਂ ਲਈ ਸੀ। ਉਹ ਸੀ ਕਿ ਅੱਜ ਤੋਂ ਬਾਅਦ ਮੇਰੇ ਕੋਲ ਸੋਹਣੇ ਘੋੜੇ ਲਿਆਂਦੇ ਜਾਣ, ਸੋਹਣੀਆਂ ਜਵਾਨੀਆਂ ਭੇਟ ਕੀਤੀਆਂ ਜਾਣ, ਸੋਹਣੇ ਸ਼ਸਤਰ ਲਿਆਂਦੇ ਜਾਣ ਤੇ ਨਾਲ ਜਿਹੜੀ ਤਕਰੀਰ ਦੇ ਸ਼ਬਦ ਸਨ - ਮਤ ਘਬਰਾਉ ਕਿ ਅਸੀਂ ਮੁੱਠੀ ਭਰ ਸਿੱਖ ਹਾਂ। ਜਿੰਨੇ ਵੀ ਤੁਸੀਂ ਨਿਕਲਦੇ ਹੋਏ ਦਰਿਆ ਦੇਖਦੇ ਹੋ, ਇਹ ਸਾਰੇ ਪਹਾੜਾਂ ਦੇ ਨਿੱਕੇ ਨਿੱਕੇ ਸੋਮਿਆਂ ਵਿਚੋਂ ਨਿਕਲਦੇ ਹਨ। ਇਕ ਵਾਰੀ ਸੋਮਾ ਨਿਕਲ ਜਾਏ ਤਾਂ ਦਰਿਆਵਾਂ ਨੂੰ ਪਹਾੜਾਂ ਦੀਆਂ ਚੱਟਾਨਾਂ ਵੀ ਨਹੀਂ ਰੋਕ ਸਕਦੀਆਂ। ਢਾਡੀਆਂ ਨੂੰ ਕਿਹਾ ਕਿ ਤੁਸੀਂ ਬਿਲਾਸ ਗਾਉਣ ਦੀ ਥਾਂ ਅੱਜ ਤੋਂ ਸੂਰਮਿਆਂ ਦੀਆਂ ਵਾਰਾਂ ਗਾਉ। ਤੁਹਾਡੀ ਸਰੰਗੀ ਦੀ ਤਾਰ ਵਿਚੋਂ ਸੂਰਮਿਆਂ ਦੇ ਖ਼ੂਨ ਨੂੰ ਗਰਮਾਉਣ ਲਈ ਵਾਰਾਂ ਨਿਕਲਣ। ਉਸ ਵੇਲੇ ਸੁਰ ਸਿੰਘ ਪਿੰਡ ਦੇ ਨੌਜਵਾਨ ਉੱਠੇ। ਉਹਨਾਂ ਨੇ ਹੱਥ ਜੋੜ ਕੇ ਕਿਹਾ - ਗੁਰੂ ਜੀ ! ਤੁਹਾਡੇ ਚਰਨਾਂ ਵਿਚ ਅਰਦਾਸ ਹੈ, ਇਕ ਕ੍ਰਿਪਾ ਕਰੋ ਕਿ ਛੇ ਮਹੀਨੇ ਬਾਅਦ ਤਨ ਢੱਕਣ ਲਈ ਕੱਪੜੇ ਦੇ ਦੇਣਾ, ਦੋ ਸਮੇਂ ਦੀ ਰੋਟੀ ਦੇ ਦੇਣਾ। ਅੱਜ ਤੋਂ ਬਾਅਦ ਅਸੀਂ ਘਰ ਨਹੀਂ ਜਾਣਾ। ਜਿੱਥੇ ਲੋੜ ਪਏ, ਇਸ ਤਨ ਦੇ ਠਿੱਕਰੇ ਨੂੰ ਭੰਨ ਲੈਣਾ।

ਗੁਰੂ ਸਾਹਿਬ ਤਖ਼ਤ 'ਤੇ ਬੈਠੇ। ਦੋ ਕਿਰਪਾਨਾਂ ਪਾਈਆਂ। ਅਸੀਂ ਇਥੇ ਕਹਾਂਗੇ ਕਿ ਮੀਰ ਦੀ ਤਲਵਾਰ ਤਾਂ ਹੈ ਪਰ ਪੀਰ ਦੀ ਤਲਵਾਰ ਕਿਉਂ ? ਰੂਹਾਨੀਅਤ ਦੀ ਤਲਵਾਰ ਕਿਉਂ ? ਕਿਰਪਾਨ ਨਾਲ ਬਾਹਰ ਦੇ ਦੁਸ਼ਮਣ 'ਤੇ ਫਤਿਹ ਪ੍ਰਾਪਤ ਕੀਤੀ ਜਾ ਸਕਦੀ ਹੈ, ਪਰ ਰੂਹਾਨੀਅਤ ਲਈ ਕਿਰਪਾਨ ਕਿਉਂ ? ਕਿਉਂਕਿ ਗੁਰਮੁਖੋ ! ਮੀਰੀ ਦੀ ਤਲਵਾਰ ਉਹੀ

ਫੜੇਗਾ ਜਿਹੜਾ ਪਹਿਲਾਂ ਅੰਦਰ ਪੀਰੀ ਦੀ ਰੂਹਾਨੀਅਤ ਦੀ ਧਾਰ ਉੱਤੇ ਚੌਲਿਆ ਹੋਵੇਗਾ। ਇਸ ਪੀਰੀ ਦੀ ਕਿਰਪਾਨ ਨੂੰ ਗੁਰੂ ਅਮਰਦਾਸ ਨੇ ਕਿਹਾ-

*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*

(ਅੰਗ ੯੧੮)

ਗੁਰੂ ਹਰਿਗੋਬਿੰਦ ਸਾਹਿਬ ਤਖ਼ਤ 'ਤੇ ਬੈਠੇ। ਦੋ ਬਾਦਸ਼ਾਹ ਗੁਰੂ ਹਰਗੋਬਿੰਦ ਸਾਹਿਬ ਦੇ ਜੀਵਨ ਕਾਲ ਵਿਚ ਰਹੇ – ਇਕ ਜਹਾਂਗੀਰ ਤੇ ਦੂਜਾ ਸ਼ਾਹਜਹਾਂ। ਧੰਨ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ 'ਤੇ ਬੈਠੇ ਤੇ ਦੇਖਿਉ, ਤਖ਼ਤ ਦਾ ਅਸਰ ਕੀ ਹੁੰਦਾ ਹੈ। ਜੀਵਨ ਹੋਵੇਗਾ ਬੇਦਾਗ਼ ਤਾਂ ਤੁਹਾਡੀਆਂ ਅੱਖਾਂ ਭਰਕੇ ਦੇਖਿਆਂ ਹੀ ਸਾਰਿਆਂ ਦੀਆਂ ਅੱਖਾਂ ਨੀਵੀਆਂ ਪੈ ਜਾਣਗੀਆਂ ਤੇ ਜਦੋਂ ਆਪਣਾ ਜੀਵਨ ਕਲੰਕੀ ਹੋਵੇਗਾ ਤਾਂ ਫਿਰ ਅੱਖਾਂ ਉੱਠਦੀਆਂ ਨਹੀਂ, ਆਪਣੀਆਂ ਅੱਖਾਂ ਲੋਕਾਂ ਸਾਹਮਣੇ ਨੀਵੀਆਂ ਪੈ ਜਾਂਦੀਆਂ ਹਨ। ਸਿੱਖਾਂ ਵਿਚ ਨਵੀਂ ਰੂਹ ਫੂਕੀ ਗਈ। ਜਹਾਂਗੀਰ ਅਜੇ ਆਪਣੇ ਤਖ਼ਤ 'ਤੇ ਹੈ। ਗੁਰੂ ਹਰਿਗੋਬਿੰਦ ਸਾਹਿਬ ਤੇ ਜਹਾਂਗੀਰ ਦੀ ਮੁਲਾਕਾਤ ਹੋਈ। ਦੇਖਿਉ ਤਖ਼ਤ ਨੂੰ ਮੰਨਣ ਵਾਲੇ ਦਾ ਕਿਰਦਾਰ ਕੀ ਹੈ? ਗੁਰਮਤਿ ਪਾਤਿਸ਼ਾਹ ਮੰਨਦੀ ਹੈ ਪ੍ਰਮਾਤਮਾ ਨੂੰ। ਦੂਜਾ ਅਸੀਂ ਪਾਤਿਸ਼ਾਹ ਮੰਨਦੇ ਹਾਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਅਨੁਸਾਰ ਪੂਰੇ ਗੁਰੂ ਨੂੰ ਤੇ ਤੀਜਾ ਅਸੀਂ ਪਾਤਿਸ਼ਾਹ ਉਸਨੂੰ ਵੀ ਕਹਿੰਦੇ ਹਾਂ ਜਿਹੜਾ ਗੁਰੂ ਦੇ ਰੰਗ ਵਿਚ ਰੱਤਾ ਹੋਇਆ ਗੁਰੂ ਦਾ ਰੂਪ ਹੋ ਗਿਆ। ਸਾਹਿਬ ਆਗਰੇ ਮਿਲੇ। ਸਿੱਖ ਕਈ ਦਿਨਾਂ ਦਾ ਇਕ ਟਕਾ ਸਾਂਭ ਕੇ ਬੈਠਾ ਸੀ ਤੇ ਇਕੋ ਇੱਛਾ ਸੀ ਕਿ ਮੈਂ ਗ਼ਰੀਬ ਹਾਂ, ਤੂੰ ਬਾਦਸ਼ਾਹ ਹੈਂ, ਚੱਲ ਕੇ ਤੇਰੇ ਕੋਲ ਨਹੀਂ ਆ ਸਕਦਾ। ਕਦੀ ਸੁਲੱਖਣੀ ਘੜੀ ਹੋਵੇ ਪਾਤਿਸ਼ਾਹ ਤੂੰ ਦਰਸ਼ਨ ਦੇਵੇਂ। ਇਹਨਾਂ ਦੀਦਿਆਂ ਨਾਲ ਤੇਰੇ ਦਰਸ਼ਨ ਕਰਾਂ ਤੇ ਇਹ ਟਕਾ ਤੇਰੇ ਚਰਨਾਂ ਦੀ ਭੇਟਾ ਹੈ। ਮੈਂ ਸਾਂਭ ਕੇ ਰੱਖਿਆ ਹੈ। ਮੇਰੇ ਸਰੀਰ ਛੱਡਣ ਤੋਂ ਪਹਿਲਾਂ ਪਹਿਲਾਂ ਆਪਣੀ ਅਮਾਨਤ ਲੈ ਲੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਗਏ। ਤੇ ਇਸ ਸਿੱਖ ਨੂੰ ਕਿਸੇ ਨੇ ਕਿਹਾ ਕਿ ਸਿੱਖਾ ! ਅੱਜ ਖ਼ਬਰ ਮਿਲੀ ਹੈ ਕਿ ਤੇਰੇ ਦਿਲ ਦਾ ਸੁਲਤਾਨ ਗੁਰੂ ਹਰਿਗੋਬਿੰਦ ਸੱਚਾ ਪਾਤਿਸ਼ਾਹ ਆਇਆ ਹੈ, ਚੱਲ ਦਰਸ਼ਨ ਕਰ ਲੈ। ਕਹਿੰਦੇ ਹਨ ਕਿ ਮਨ ਤਨ ਖਿੜ ਗਿਆ। ਅੱਖਾਂ ਸੇਜਲ ਸਨ। ਸਤਿਗੁਰ ਜੀ ਲਈ ਟਕਾ ਤੇ ਗੁਰੂ ਦੇ ਘੋੜੇ ਲਈ ਸੋਹਣਾ ਘਾਹ ਖੋਤਰ ਕੇ ਛਾਂਟ ਕੇ ਲਿਆਂਦਾ। ਇਤਿਹਾਸ ਕਹਿੰਦਾ ਹੈ ਕਿ ਭੁਲੇਖੇ ਨਾਲ ਉਸਨੇ ਪਾਤਿਸ਼ਾਹ ਬਾਰੇ ਪੁੱਛਿਆ ਤੇ ਸੰਤਰੀਆਂ ਨੇ ਜਹਾਂਗੀਰ ਦੇ ਕੈਂਪ ਵੱਲ ਇਸ਼ਾਰਾ ਕਰ ਦਿੱਤਾ। ਚਲਾ ਗਿਆ। ਟਕਾ ਤੇ ਘਾਹ ਦੀ ਗੱਠੜੀ ਰੱਖਕੇ ਇਕੋ ਗੱਲ ਕਹੀ ਕਿ ਦਾਤਾ ! ਜਨਮ ਮਰਨ ਕੱਟ ਦਿਉ। ਦਾਤਾ ! ਮੌਤ ਦਾ ਭੈਅ ਖ਼ਤਮ ਕਰ ਦਿਉ। ਜਹਾਂਗੀਰ ਕੰਬ ਗਿਆ। ਉਸਨੇ ਆਪਣੀ ਜ਼ਬਾਨ ਤੋਂ ਕਿਹਾ ਕਿ ਸਿੱਖਾ ! ਮੈਂ ਬਾਦਸ਼ਾਹ ਹਾਂ, ਸੱਚਾ ਪਾਤਿਸ਼ਾਹ ਨਾਲ ਦੇ ਕੈਂਪ ਵਿਚ ਹੈ। ਸਿੱਖ ਨੇ ਟਕਾ ਚੁੱਕਿਆ ਤੇ ਘਾਹ ਦੀ ਗੱਠ ਵੀ ਚੁੱਕ ਲਈ।

ਬਸ ਇੰਨੀ ਗੱਲ ਅਸੀਂ ਸਾਰੇ ਸਮਝ ਜਾਈਏ। ਤਖਤਾਂ 'ਤੇ ਬੈਠਣ ਵਾਲੇ, ਤਖ਼ਤਾਂ ਨੂੰ

ਮੰਨਣ ਵਾਲੇ, ਗੁਰਮੁਖੋ ! ਅਸੀਂ ਤਖ਼ਤ ਨੂੰ ਇਸ ਕਰਕੇ ਵਰਤਦੇ ਹਾਂ ਕਿ ਸਾਨੂੰ ਜਹਾਂਗੀਰ ਮਿਲ ਜਾਏ। ਉਸਨੇ ਟਕਾ ਤੇ ਘਾਹ ਦੀ ਗੱਠ ਚੁੱਕੀ ਤੇ ਉਸਨੇ ਹੱਥ ਫੜ ਕੇ ਕਿਹਾ ਕਿ ਤੈਨੂੰ ਪਤਾ ਨਹੀਂ ਕਿ ਸੁਲਤਾਨ ਦੇ ਅੱਗੇ ਟਕਾ ਤੇ ਘਾਹ ਰੱਖਕੇ ਚੁੱਕਣਾ ਇਸਦੀ ਤੌਹੀਨ ਹੈ ਤੇ ਉਸ ਗ਼ਰੀਬ ਜਿਹੇ ਸਿੱਖ ਨੇ ਕਿਹਾ - ਚੇਤੇ ਰੱਖੀਂ, ਮੈਂ ਪਾਤਿਸ਼ਾਹ ਨੂੰ ਮੰਨਣ ਵਾਲਾ ਹਾਂ, ਮੈਂ ਬਾਦਸ਼ਾਹ ਦੇ ਰਾਜ ਵਿਚ ਨਹੀਂ ਰਹਿੰਦਾ। ਉਸਨੇ ਕਿਹਾ, ਮੈਂ ਇਸ ਦੇ ਬਦਲੇ ਸੋਨੇ ਦੀਆਂ ਮੋਹਰਾਂ ਦੇ ਦੇਵਾਂਗਾ, ਟਕਾ ਤੇ ਘਾਹ ਦੀ ਗੱਠ ਨਾ ਚੁੱਕ। ਉਸਨੇ ਕਿਹਾ ਚੇਤੇ ਰੱਖੀਂ, ਜਿਸਦਾ ਰਾਜ ਹੋਵੇ ਸਿੱਕੇ ਵੀ ਉਸਦੇ ਚੱਲਦੇ ਹਨ। ਤੇਰਾ ਰਾਜ ਕੂੜਾ ਹੈ। ਕੂੜੇ ਰਾਜ ਦੇ ਸਿੱਕੇ ਸੱਚੇ ਪਾਤਿਸ਼ਾਹ ਦੇ ਰਾਜ ਵਿਚ ਨਹੀਂ ਚੱਲਣੇ। ਇਸ ਟਕੇ ਵਿਚ ਕੇਵਲ ਪ੍ਰੇਮ ਦੀ ਟਕਸਾਲ ਦਾ ਠੱਪਾ ਲੱਗਾ ਹੈ। ਇਹ ਘਾਹ ਦੀਆਂ ਤੰਦਾਂ ਪ੍ਰੇਮ ਦੀਆਂ ਹਨ। ਚੇਤੇ ਰੱਖੀਂ, ਪਾਤਿਸ਼ਾਹ ਦੇ ਦਰਬਾਰ ਵਿਚ ਪ੍ਰੇਮ ਦੇ ਸਿੱਕੇ ਚੱਲਦੇ ਹਨ। ਚੁੱਕ ਕੇ ਘਾਹ ਦੀ ਗੱਠ ਤੇ ਟਕਾ ਲਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਆਪ ਅੱਗੋਂ ਲੈਣ ਆਏ। ਕਹਿਣ ਲੱਗੇ ਕਿ ਲਿਆ ਘਾਹ ਦੀ ਗੱਠ ਮੈਨੂੰ ਚੁਕਾਅ।

ਜਹਾਂਗੀਰ ਹੈਰਾਨ ਸੀ। ਕਹਿੰਦਾ ਹੈ, ਮਨਾ ! ਪਾਤਿਸ਼ਾਹ ਵੀ ਤਾਂ ਹੀ ਸਿੱਖ ਮੰਨਦੇ ਹਨ, ਜਦੋਂ ਪਾਤਿਸ਼ਾਹ ਵੀ ਸਿੰਘਾਸਣ ਛੱਡਕੇ ਆਪਣੇ ਪਿਆਰੇ ਨੂੰ ਅੱਗੋਂ ਲੈਣ ਲਈ ਆਇਆ। ਆਉ ਅਰਦਾਸ ਕਰੋ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ! ਸਾਨੂੰ ਸੁਮੱਤ ਬਖ਼ਸ਼ੋ ਤਾਂ ਜੋ ਤੁਹਾਡੇ ਸਿਧਾਂਤ 'ਤੇ ਪਹਿਰਾ ਦੇ ਸਕੀਏ। ਅਸੀਂ ਤੁਹਾਡੀ ਉਸ ਸਿੱਖੀ ਨੂੰ ਕਮਾ ਸਕੀਏ, ਜਿਹੜੀ ਪਿਤਾ ਗੁਰੂ ਦੇ ਤੱਤੀ ਤਵੀ 'ਤੇ ਬੈਠਣ ਤੋਂ ਬਾਅਦ ਤੁਸਾਂ ਸਾਨੂੰ ਲਲਕਾਰ ਦਿੱਤੀ ਸੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰੋ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਰਿ ਅੰਮ੍ਰਿਤ ਬੂੰਦ ਸੁਹਾਵਣੀ

ੴ ਸਤਿਗੁਰ ਪ੍ਰਸਾਦਿ॥

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰੀ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ ੬॥*

(ਅੰਗ ੧੩੪)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਸਾਵਣ ਦੇ ਮਹੀਨੇ ਦੀ ਆਰੰਭਤਾ ਹੈ। ਅਸਾੜ ਦਾ ਮਹੀਨਾ ਸੰਪੂਰਨ ਹੋਇਆ ਹੈ ਤੇ ਜਿਸ ਮਹੀਨੇ ਦੇ ਅੰਦਰ ਅੱਤ ਦੀ ਤਪਸ਼ ਪੈਂਦੀ ਹੈ, ਉਸ ਤਪਸ਼ ਦੇ ਕਾਰਨ ਧਰਤੀ ਵੀ ਤੱਪ ਉੱਠਦੀ ਹੈ। ਜਿਹੜੀ ਬਨਸਪਤੀ ਮਉਲਦੀ ਹੈ, ਖ਼ੁਸ਼ਬੂ ਦੇਣ ਵਾਲੀ ਹੈ, ਉਹਨਾਂ ਰੁੱਖਾਂ ਦੇ ਪੱਤੇ ਵੀ ਕੁਮਲਾ ਜਾਂਦੇ ਹਨ। ਫਲਾਂ ਦਾ ਰੱਸ ਸੁੱਕਣ ਲੱਗ ਪੈਂਦਾ ਹੈ। ਚਾਰ-ਚੁਫੇਰੇ ਹਰ ਜੀਵ ਪਾਣੀ ਤੋਂ ਬਿਨਾਂ ਤ੍ਰਾਸ ਤ੍ਰਾਸ ਕਰ ਉੱਠਦਾ ਹੈ। ਇਹ ਹੈ ਸਾਡੇ ਸੰਸਾਰ ਦੀ ਬਾਹਰ ਦੀ ਦਿਸ਼ਾ। ਇਸੇ ਤਰ੍ਹਾਂ ਮਨੁੱਖ ਦੇ ਅੰਦਰ ਦੀ ਅਵਸਥਾ ਵੀ ਹੈ। ਜਦੋਂ ਅੰਦਰ ਵਿਕਾਰਾਂ ਦਾ ਸੂਰਜ ਚੜ੍ਹਦਾ ਹੈ, ਵਾਸ਼ਨਾਵਾਂ ਦੀ ਲੂ ਚੱਲਦੀ ਹੈ ਤਾਂ ਅੰਦਰ ਦੇ ਇੰਦਰੇ ਵੀ ਉਸ ਵਿਕਾਰਾਂ ਦੀ ਤਪਸ਼ ਨਾਲ ਮੁਰਝਾ ਜਾਂਦੇ

ਹਨ। ਜਿਵੇਂ ਤੱਪੀ ਹੋਈ ਧਰਤੀ ਦੇ ਜੀਅ ਫ਼ਰਿਆਦ ਕਰਦੇ ਹਨ ਕਿ ਹੇ ਮਾਲਕ ! ਹੁਣ ਤਾਂ ਜ਼ਮੀਨ ਦਾ ਪਾਣੀ ਵੀ ਥੱਲੇ ਚਲਾ ਗਿਆ, ਖੂਹਾਂ ਦੇ ਪਾਣੀ ਵੀ ਸੁੱਕ ਗਏ। ਹੁਣ ਇਹ ਜ਼ਮੀਨ ਦੇ ਪਾਣੀ ਨਾਲ ਸਾਡਾ ਗੁਜ਼ਾਰਾ ਨਹੀਂ, ਤੁਸੀਂ ਕ੍ਰਿਪਾ ਕਰੋ, ਆਕਾਸ਼ 'ਤੇ ਬੱਦਲ ਬਣਨ ਤੇ ਉਹਨਾਂ ਬੱਦਲਾਂ ਰਾਹੀਂ ਹੋਈ ਵਰਖਾ ਹੀ ਸਾਡੀ ਤਪਸ਼ ਮਿਟਾ ਸਕਦੀ ਹੈ। ਹੁਣ ਨਲਕਿਆਂ, ਖੂਹਾਂ, ਦਰਿਆਵਾਂ ਦੇ ਪਾਣੀ ਨਾਲ ਸਾਡਾ ਕੁਝ ਨਹੀਂ ਬਣਨਾ। ਇਸੇ ਤਰ੍ਹਾਂ ਸਾਡਾ ਅੰਦਰ ਹੈ। ਵਿਕਾਰਾਂ ਦਾ ਸੂਰਜ ਚੜ੍ਹਦਾ ਹੈ ਤਾਂ ਅੰਦਰ ਮੁਰਝਾਉਣ ਲੱਗ ਪੈਂਦਾ ਹੈ। ਵਾਸ਼ਨਾਵਾਂ ਦੀ ਲੂ ਚੱਲਦੀ ਹੈ ਤਾਂ ਜਿਹੜੇ ਅੰਦਰ ਦੇ ਬਣੇ ਹੋਏ ਬੀਜ ਹਨ ਉਹ ਵੀ ਕੁਮਲਾ ਜਾਂਦੇ ਹਨ।

ਧੰਨ ਗੁਰੂ ਅਰਜਨ ਸਾਹਿਬ ਬਖ਼ਸ਼ਿਸ਼ ਕਰਦੇ ਹਨ ਜਿਵੇਂ ਹਾੜ ਦੇ ਤੱਪੇ ਸਾਵਣ ਦੇ ਬੱਦਲਾਂ ਦੀ ਇੰਤਜ਼ਾਰ ਕਰਦੇ ਹਨ, ਇਸੇ ਤਰ੍ਹਾਂ ਵਿਕਾਰਾਂ ਵਿਚ ਤੱਪੇ ਹੋਏ ਜਿਹੜੇ ਜੀਵ ਹਨ, ਉਹ ਸਾਵਣ ਦੇ ਬੱਦਲ ਗੁਰੂ ਦੀ ਇੰਤਜ਼ਾਰ ਕਰਦੇ ਹਨ। ਜਿਵੇਂ ਹਾੜ ਦੀ ਤਪਸ਼ ਵਿਚ ਖੂਹਾਂ, ਦਰਿਆਵਾਂ, ਟੋਬਿਆਂ, ਤਲਾਬਾਂ ਦਾ ਪਾਣੀ ਬੰਦੇ ਦੀ ਤ੍ਰਿਪਤੀ ਨਹੀਂ ਕਰਾ ਸਕਦਾ, ਇਸੇ ਤਰ੍ਹਾਂ ਸੰਸਾਰ ਵਿਚ ਜਿੰਨੇ ਵੀ ਧਰਮ ਕਰਮ ਹਨ, ਮੇਰੇ ਅੰਦਰ ਨੂੰ ਸੰਤੁਸ਼ਟ ਨਹੀਂ ਕਰ ਸਕਦੇ, ਜਿੰਨੀ ਦੇਰ ਤੱਕ ਗੁਰੂ ਜੀ ਤੁਸੀਂ ਮੇਹਰ ਦੇ ਬੱਦਲ ਬਣਕੇ ਮੇਰੇ ਹਿਰਦੇ ਦੀ ਇਸ ਜ਼ਮੀਨ 'ਤੇ ਨਾਮ ਦੀ ਵਰਖਾ ਨਹੀਂ ਕਰਦੇ। ਕਿਉਂਕਿ ਸਾਵਣ ਦੇ ਮਹੀਨੇ ਵਿਚ ਬਰਸਾਤ ਆਵੇਗੀ।

*ਆਸਾੜੁ ਤਪੰਦਾ ਤਿਸੁ ਲਗੈ*

ਅਸਾੜ ਦਾ ਮਹੀਨਾ ਉਹਨਾਂ ਨੂੰ ਤੱਪਦਾ ਹੋਇਆ ਪ੍ਰਤੀਤ ਹੁੰਦਾ ਹੈ, ਕਿੰਨ੍ਹਾਂ ਨੂੰ ?

*ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਜਿਨ੍ਹਾਂ ਦੇ ਕੋਲ ਪ੍ਰਮਾਤਮਾ ਪਤੀ ਨਹੀਂ, ਉਹਨਾਂ ਲਈ ਹਾੜ ਦਾ ਮਹੀਨਾ ਅਤਿ ਦਾ ਤੱਪਦਾ ਹੈ। ਜਦੋਂ ਹਾੜ ਦਾ ਮਹੀਨਾ ਹਜ਼ੂਰ ਨੇ ਸੰਪੂਰਨ ਕੀਤਾ,

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*

ਜਿਸਦੇ ਮਨ ਵਿਚ ਪ੍ਰਮਾਤਮਾ ਦੇ ਚਰਨਾਂ ਦਾ ਨਿਵਾਸ ਹੈ। ਅੱਗੇ ਸਾਵਣ ਦਾ ਮਹੀਨਾ ਆਇਆ ਤੇ ਗੁਰੂ ਜੀ ਨੇ ਉਥੇ ਆਰੰਭਤਾ ਵੀ ਚਰਨ ਕਮਲਾਂ ਤੋਂ ਕੀਤੀ-

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਸਾਵਣ ਦੇ ਮਹੀਨੇ ਵਿਚ ਉਹ ਜੀਵ-ਇਸਤਰੀ, ਉਹ ਗੁਰਮੁਖ ਹਿਰਦਾ ਰੱਸ ਨਾਲ ਭਰਪੂਰ ਹੋ ਗਿਆ ਪਰ ਕਿਸਦਾ ?

*ਚਰਨ ਕਮਲ ਸਿਉ ਪਿਆਰੁ॥*

ਜਿਸਦਾ ਸੋਹਣੇ ਵਾਹਿਗੁਰੂ ਜੀ ਦੇ ਚਰਨ ਕਮਲਾਂ ਨਾਲ ਪਿਆਰ ਬਣ ਗਿਆ। ਸਾਵਣ

ਦੇ ਮਹੀਨੇ ਵਿਚ ਮੀਂਹ ਪੈਣਾ ਹੈ ਤੇ ਇਸ ਮਹੀਨੇ ਵਿਚ ਵਰਸਿਆ ਹੋਇਆ ਬੱਦਲ ਹਰ ਇਕ ਦੇ ਅੰਦਰ ਰੱਸ ਭਰੇਗਾ। ਦੇਖੋ, ਇਕੱਲੀ ਜ਼ਮੀਨ ਹੀ ਨਹੀਂ, ਸਾਵਣ ਦਾ ਬੱਦਲ ਵਰਸਦਾ ਹੈ ਤਾਂ ਕਈ ਮਹੀਨਿਆਂ ਦਾ ਪਪੀਹਾ ਜਿਹੜਾ ਪੀਆ ਪੀਆ ਦੀ ਰੱਟ ਲਾਈ ਬੈਠਾ ਹੈ, ਜਦੋਂ ਸਾਵਣ ਵਰਸਦਾ ਹੈ ਤਾਂ ਪਪੀਹੇ ਦੇ ਅੰਦਰ ਵੀ ਤਪਸ਼ ਬੁੱਝਦੀ ਹੈ ਤੇ ਰੱਸ ਉਸਦੇ ਅੰਦਰ ਨੂੰ ਸ਼ਾਂਤੀ ਬਖ਼ਸ਼ਦਾ ਹੈ। ਮੋਰ ਵੀ ਤ੍ਰਿਪਤ ਹੁੰਦੇ ਹਨ। ਜੇ ਕਿਤੇ ਦੇਖੋ ਆਦਮੀ ਨੂੰ ਕਿ ਜਿਸਦੀ ਜ਼ਮੀਨ ਸੁੱਕੀ ਪਈ ਹੈ, ਸਾਵਣ ਦੇ ਮਹੀਨੇ ਵਿਚ ਉਹ ਆਦਮੀ ਕਿੰਨਾ ਕੁ ਖ਼ੁਸ਼ ਹੈ, ਜਿਸਦੀ ਤੱਪਦੀ ਹੋਈ ਜ਼ਮੀਨ ਨੂੰ ਪ੍ਰਮਾਤਮਾ ਦੀ ਕ੍ਰਿਪਾ ਨਾਲ ਠੰਢਕ ਮਿਲਣੀ ਹੈ। ਹਜ਼ੂਰ ਨੇ ਕਿਹਾ- ਸਾਵਣ ਵਿਚ ਜਿਨ੍ਹਾਂ ਦਾ ਪਿਆਰ ਪ੍ਰਭੂ ਦੇ ਚਰਨਾਂ ਵਿਚ ਪੈ ਗਿਆ, ਉਹਨਾਂ ਅੰਦਰ ਰੱਸ ਪੈਦਾ ਹੋਇਆ ਹੈ। ਸਾਵਣ ਜਿੱਥੇ ਇੰਨਿਆਂ ਨੂੰ ਖ਼ੁਸ਼ੀ ਦਿੰਦਾ ਹੈ, ਉਥੇ ਗੁਰੂ ਸਾਹਿਬ ਨੇ ਦੂਜਾ ਪੱਖ ਵੀ ਰੱਖਿਆ ਹੈ। ਕਹਿਣ ਲੱਗੇ ਕਿ ਇਹੀ ਸਾਵਣ ਆਇਆ ਤੇ ਕਈਆਂ ਦੇ ਅੰਦਰ ਨੂੰ ਸੋਕਾ ਪੈ ਗਿਆ। ਕਈਆਂ ਲਈ ਸਾਵਣ ਵਰਸਿਆ ਤੇ ਉਹ ਵਿਚਾਰੇ ਦੁੱਖ ਦੇ ਮਾਰੇ, ਪੀੜਾ ਦੇ ਮਾਰੇ ਅੰਦਰੋਂ ਕਲੇਸ਼ ਕਰਕੇ ਕਲਪਨ ਲੱਗ ਪਏ। ਸਾਡੇ ਲਈ ਬਾਹਰ ਦਾ ਸਾਵਣ ਤਾਂ ਹੀ ਭਾਗਾਂ ਵਾਲਾ ਹੈ, ਜੇ ਅੰਦਰ ਗੁਰੂ ਦੇ ਸ਼ਬਦ ਨਾਲ, ਪ੍ਰਮਾਤਮਾ ਦੇ ਨਾਮ ਨਾਲ ਪ੍ਰੀਤ ਹੈ ਤੇ ਜੇ ਪਿਆਰਿਉ ! ਪ੍ਰਮਾਤਮਾ ਦੇ ਚਰਨਾਂ ਨਾਲ ਪ੍ਰੀਤ ਨਹੀਂ ਤਾਂ ਯਾਦ ਰੱਖਿਉ, ਵਰਸਦਾ ਹੋਇਆ ਸਾਵਣ ਵੀ ਸਾਡੇ ਲਈ ਤਪਸ਼ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਮ੍ਰਿਤ ਬਚਨ ਹੈ। ਬਾਹਰਮੁਖੀ ਉਦਾਹਰਨ ਦਿੰਦੇ ਹਨ। ਕਹਿੰਦੇ ਹਨ ਸਾਵਣ ਵਰਸਣ ਲੱਗਾ ਹੈ ਤੇ ਚਾਰ ਅਜਿਹੇ ਜੀਵ ਹਨ ਜਿਹੜੇ ਸਾਵਣ ਦੇ ਵਰਸਦਿਆਂ ਅੱਤ ਦੇ ਪ੍ਰਸੰਨ ਹਨ। ਪਰ ਚਾਰ ਅਜਿਹੇ ਜੀਵ ਹਨ ਜਦੋਂ ਸਾਵਣ ਵਰਸਦਾ ਹੈ ਤਾਂ ਉਹ ਵਿਚਾਰੇ ਦਿਨ ਰਾਤ ਕਲਪਦੇ ਹਨ ਕਿ ਸਾਵਣ ਦੇ ਵਿਚ ਇੰਨਾ ਮੀਂਹ ਕਿਉਂ ਪਿਆ।

ਕਿਹੜੇ ਚਾਰ ਜੀਵ ਹਨ ਜਿਹੜੇ ਸਾਵਣ ਦੇ ਵਰਸਦਿਆਂ ਖ਼ੁਸ਼ ਹੁੰਦੇ ਹਨ ਤੇ ਕਿਹੜੇ ਚਾਰ ਜੀਵ ਹਨ ਜਿਨ੍ਹਾਂ ਨੂੰ ਸਾਵਣ ਵਰਸਦਾ ਹੋਇਆ ਕਦੀ ਚੰਗਾ ਨਹੀਂ ਲੱਗਦਾ। ਗੁਰੂ ਸਾਹਿਬ ਫਰਮਾਂਦੇ ਹਨ ਕਿ ਕਈਆਂ ਲਈ ਸਾਵਣ ਵਿਛੋੜਾ ਬਣ ਕੇ ਆਉਂਦਾ ਹੈ ਤੇ ਕਈਆਂ ਲਈ ਉਮਾਹ ਬਣ ਕੇ ਆਉਂਦਾ ਹੈ। ਕਈਆਂ ਲਈ ਸਾਵਣ ਸਾੜਾ ਬਣ ਕੇ ਆਉਂਦਾ ਹੈ ਤੇ ਕਈਆਂ ਲਈ ਇਹ ਮਹੀਨਾ ਖੇੜਾ ਬਣ ਕੇ ਆਉਂਦਾ ਹੈ। ਗੁਰੂ ਸਾਹਿਬ ਦੇ ਬਚਨ ਅਸੀਂ ਪੜ੍ਹਦੇ ਹਾਂ ਕਿ-

*ਨਾਨਕ ਸਾਵਣਿ ਜੇ ਵਸੈ*

ਜੇ ਸਾਵਣ ਦੇ ਮਹੀਨੇ ਵਿਚ ਬੱਦਲ ਵਰਸ ਜਾਏ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਚਹੁ ਵੇਛੋੜਾ ਹੋਇ॥*

ਚਾਰ ਜਿਹੜੇ ਹਨ ਸਾਵਣ ਦਾ ਬੱਦਲ ਵਰਸਦਿਆਂ ਹੀ ਵਿਛੜ ਜਾਂਦੇ ਹਨ। ਮਹਾਰਾਜ ਉਹ ਕਿਹੜੇ? ਸਾਹਿਬ ਕਹਿ ਰਹੇ ਹਨ-

*ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥*
*ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥*

(ਅੰਗ ੧੨੭੯)

ਗਾਵਾਂ ਦੇ ਪੁੱਤਰ ਵੱਛੇ ਤੇ ਵੱਛੀਆਂ, ਨੌਕਰ ਤੇ ਜਿਹੜੇ ਵੀਚਾਰੇ ਰਾਹੀ ਹਨ ਉਹਨਾਂ ਗ਼ਰੀਬਾਂ ਨੂੰ ਇਹਨਾਂ ਚਾਰਾਂ ਨੂੰ ਪੁੱਛ ਕੇ ਦੇਖੋ। ਸਾਵਣ ਦੇ ਮਹੀਨੇ ਵਿਚ ਇਹਨਾਂ ਦੇ ਅੰਦਰ ਵਿਛੋੜੇ ਦੀ ਕਸਕ ਹੈ।

ਇਹ ਚਾਰ ਕਿਉਂ ਦੁੱਖੀ ਹਨ ? ਬਲਦ ਹਾੜ ਦੇ ਮਹੀਨੇ ਵਿਚ ਜਿੱਥੋਂ ਮਰਜ਼ੀ ਲਿਆਏ ਉਹ ਪੱਠਾ ਦਾਣਾ ਇਹਨਾਂ ਬਲਦਾਂ ਨੂੰ ਪਾਉਂਦਾ ਹੈ ਪਰ ਜਦੋਂ ਸਾਵਣ ਵਰਸਿਆ, ਖੇਤਾਂ ਵਿਚ ਪਾਣੀ ਭਰਿਆ ਤਾਂ ਜ਼ਿਮੀਂਦਾਰ ਨੇ ਕਿੱਲੇ ਨਾਲ ਬੰਨ੍ਹੇ ਹੋਏ ਬਲਦ ਦੇ ਰੱਸੇ ਖੋਲ੍ਹੇ ਤੇ ਇਹਨਾਂ ਬਲਦਾਂ ਨੂੰ ਹੱਲ ਪੰਜਾਲੀ ਲੈ ਕੇ ਭਰੇ ਹੋਏ ਪਾਣੀ ਵਿਚ ਇਸਨੇ ਹੱਲ ਵਾਹੁਣਾ ਸ਼ੁਰੂ ਕਰ ਦਿੱਤਾ। ਕਹਿਣ ਲੱਗੇ ਗਾਂ ਦੇ ਪੁੱਤਰ ਬਲਦ ਨੂੰ ਪੁੱਛ ਕੇ ਦੇਖੋ ਕਿ ਸਾਵਣ ਚੰਗਾ ਹੈ ? ਉਹ ਕਦੀ ਨਹੀਂ ਕਹੇਗਾ ਕਿ ਸਾਵਣ ਚੰਗਾ ਹੈ। ਜੇ ਸਾਵਣ ਨਾ ਵਰਸਦਾ ਤਾਂ ਉਸਨੂੰ ਦਾਣੇ ਪੱਠੇ ਤੋਂ ਹਟਾ ਕੇ ਕਿਸੇ ਜੋਣਾ ਨਹੀਂ ਸੀ। ਇਸਦੇ ਲਈ ਸਾਵਣ ਦੁਖਦਾਈ ਹੈ। ਦੂਜਾ ਨਿਰਧਨ। ਜਿਸ ਗ਼ਰੀਬ ਬੰਦੇ ਨੇ ਸਵੇਰੇ ਘਰੋਂ ਉੱਠਣਾ ਹੈ ਤੇ ਬਾਰ੍ਹਾਂ ਘੰਟੇ, ਅੱਠ ਘੰਟੇ ਹੱਡ ਭੰਨਵੀਂ ਮਿਹਨਤ ਕਰਨੀ ਹੈ, ਮਿਹਨਤ ਕਰਨ ਤੋਂ ਬਾਅਦ ਇਸਨੇ ਆਪਣੇ ਬੱਚਿਆਂ ਲਈ, ਆਪਣੇ ਪਰਿਵਾਰ ਲਈ ਆਟਾ ਰੋਟੀ ਦਾ ਪ੍ਰਬੰਧ ਕਰਨਾ ਹੈ ਤੇ ਜਿਸ ਵੇਲੇ ਅੱਤ ਦਾ ਮੀਂਹ ਵਰਸਦਾ ਹੈ ਤਾਂ ਪਿਆਰਿਉ ! ਦਿਹਾੜੀ ਕਰਨ ਵਾਲੇ ਗ਼ਰੀਬਾਂ ਨੂੰ ਦਿਹਾੜੀ ਨਹੀਂ ਮਿਲਦੀ ਤੇ ਉਹਨਾਂ ਨੂੰ ਪੁੱਛਕੇ ਦੇਖੋ ਤਾਂ ਉਹ ਕਹਿਣਗੇ ਸਾਵਣ ਬੜਾ ਦੁਖਦਾਈ ਹੈ। ਜੇ ਅੱਜ ਮੀਂਹ ਨਾ ਪੈਂਦਾ ਤਾਂ ਫਲਾਨੇ ਬੰਦੇ ਦਾ ਕੰਮ ਰੁੱਕਣਾ ਨਹੀਂ ਸੀ। ਅੱਜ ਮੀਂਹ ਨਾ ਪੈਂਦਾ ਤਾਂ ਇੰਨੇ ਪੈਸੇ ਕਮਾ ਕੇ ਮੈਂ ਘਰ ਲਿਆਉਣੇ ਸਨ।

ਪੁਰਾਤਨ ਸਮੇਂ ਲੋਕ ਪੈਦਲ ਸਫ਼ਰ ਕਰਦੇ ਸਨ। ਬੈਲ-ਗੱਡੀਆਂ 'ਤੇ ਸਫ਼ਰ ਕਰਨਾ ਤੇ ਜੇ ਇਸ ਮਹੀਨੇ ਵਿਚ ਅੱਤ ਦਾ ਮੀਂਹ ਪੈ ਜਾਣਾ ਤਾਂ ਫਿਰ ਰਸਤੇ ਚਿੱਕੜ ਨਾਲ ਭਰ ਜਾਣੇ। ਜਿਨ੍ਹਾਂ ਪੈਦਲ ਤੁਰ ਕੇ ਕਿਸੇ ਮੰਜ਼ਿਲ 'ਤੇ ਪਹੁੰਚਣਾ ਹੁੰਦਾ ਸੀ, ਉਹ ਵਿਚਾਰੇ ਅੱਤ ਦੇ ਦੁੱਖੀ ਹੁੰਦੇ ਸਨ, ਕਿਉਂਕਿ ਹੜ੍ਹ ਆਉਣ ਕਰਕੇ ਰਸਤੇ ਕੱਟੇ ਜਾਂਦੇ ਸਨ। ਕਹਿੰਦੇ ਹਨ ਕਿ ਉਸ ਰਾਹੀ ਨੂੰ ਪੁੱਛ ਕੇ ਦੇਖੋ ਜਿਸਨੇ ਪੈਦਲ ਚੱਲਣਾ ਹੈ। ਅੱਤ ਦਾ ਹੜ੍ਹ ਆਇਆ ਤੇ ਰਾਹੀ ਦਾ ਰਸਤਾ ਕੱਟਿਆ ਗਿਆ ਤੇ ਰਾਹ 'ਤੇ ਚੱਲਣ ਵਾਲਾ ਦੁੱਖੀ ਹੈ ਕਿ ਕਿਸ ਦਿਨ ਮੀਂਹ ਰੁੱਕੇ, ਪਾਣੀ ਘੱਟ ਹੋਵੇ ਤੇ ਮੈਂ ਆਪਣੀ ਮੰਜ਼ਿਲ ਵੱਲ ਵਧਾਂ।

ਚੌਥਾ ਜਿਹੜਾ ਦੁੱਖੀ ਹੈ ਉਹ ਹੈ ਚਾਕਰ। ਚਾਕਰ ਦਾ ਅਰਥ ਹੈ ਨੌਕਰ। ਮੀਂਹ ਪੈ ਰਿਹਾ ਹੈ, ਮਾਲਕ ਆਪਣੇ ਘਰ ਵਿਚ ਬੈਠੇਗਾ ਪਰ ਨੌਕਰ ਨੂੰ ਹੁਕਮ ਕਰੇਗਾ ਕਿ ਤੂੰ ਇਹ ਕੰਮ ਕਰਕੇ ਵਾਪਿਸ ਆਉਣਾ ਹੈ। ਮਉਲੇਧਾਰ ਵਰਖਾ ਹੋਵੇ, ਭਾਵੇਂ ਚਾਰ ਚੁਫੇਰੇ ਅੱਤ ਦਾ ਪਾਣੀ ਚੜ੍ਹਿਆ ਹੋਵੇ, ਹੜ੍ਹ ਦੇ ਪਾਣੀ ਵਿਚ ਜ਼ਹਿਰੀਲੇ ਕੀੜੇ ਵੀ ਬੰਦੇ ਨੂੰ ਕੱਟ ਕੇ ਮਾਰਨ ਵਾਲੇ ਹੋਣ ਪਰ ਨੌਕਰ ਵਿਚਾਰੇ ਨੇ ਖੇਤਾਂ ਵਿਚ ਵੀ ਕੰਮ ਕਰਨਾ ਹੈ, ਨੌਕਰ ਨੇ ਬਾਹਰ ਅੰਦਰ ਵੀ ਕੰਮ ਕਰਕੇ ਆਉਣਾ ਹੈ। ਸਾਵਣ ਵਰਸਦਾ ਹੋਵੇ ਤਾਂ ਨੌਕਰੀ ਕਰਨ ਵਾਲੇ ਵੀ ਅੱਤ ਦੇ ਦੁੱਖੀ ਹੁੰਦੇ ਹਨ।

*ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥*

ਚਾਰ ਅਜਿਹੇ ਹਨ ਜਿਹੜੇ ਅੱਤ ਦੇ ਖ਼ੁਸ਼ ਹਨ। ਕੌਣ ਹਨ ਖ਼ੁਸ਼ ? ਕਹਿਣ ਲੱਗੇ-

*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥*

(ਅੰਗ ੧੨੭੯)

ਜਦੋਂ ਮੀਂਹ ਪੈਂਦਾ ਹੈ ਤਾਂ ਸਭ ਤੋਂ ਵੱਧ ਖ਼ੁਸ਼ ਹਨ ਸੱਪ। ਮਿਰਗ ਵੀ ਅੱਤ ਦੇ ਖ਼ੁਸ਼ ਹਨ। ਮੀਂਹ ਪੈਣਾ ਹੈ, ਹਰੀ ਹਰੀ ਘਾਹ ਜ਼ਮੀਨ ਦੇ ਉੱਤੇ ਜੰਮੇਗੀ ਤੇ ਮਿਰਗਾਂ ਨੂੰ ਖਾਣ ਲਈ ਘਾਹ ਮਿਲੇਗੀ। ਸੱਪ ਕਿਉਂ ਖ਼ੁਸ਼ ਹੈ ? ਕਿਉਂਕਿ ਸੱਪ ਨੂੰ ਪਤਾ ਹੈ ਕਿ ਮੀਂਹ ਪੈਣਾ ਹੈ ਤੇ ਜਿਹੜੇ ਟਿਕਾਣੇ ਬਣਾ ਕੇ ਚੂਹੇ ਬੈਠੇ ਹਨ, ਮੀਂਹ ਪਏਗਾ ਤੇ ਇਹਨਾਂ ਚੂਹਿਆਂ ਨੇ ਬਾਹਰ ਨਿਕਲਣਾ ਹੈ ਤੇ ਮੈਨੂੰ ਬਿਨਾਂ ਲੱਭਣ ਤੋਂ ਇਹਨਾਂ ਦੇ ਟਿਕਾਣੇ ਮਿਲ ਜਾਣੇ ਹਨ।

ਪਾਣੀ ਵਿਚ ਰਹਿਣ ਵਾਲੀਆਂ ਮੱਛੀਆਂ ਵੀ ਬੜੀਆਂ ਖ਼ੁਸ਼ ਹਨ। ਕਿਉਂਕਿ ਟੋਬਿਆਂ ਦਾ ਪਾਣੀ ਸੁੱਕ ਗਿਆ, ਤਲਾਬ ਦਾ ਪਾਣੀ ਗਰਮੀ ਨੇ ਖ਼ੁਸ਼ਕ ਕਰ ਦਿੱਤਾ। ਚਾਰ ਕਣੀਆਂ ਸਾਵਣ ਦੀਆਂ ਪਈਆਂ ਤੇ ਮੱਛੀ ਵੀ ਪਾਣੀ ਵਿਚ ਕਲੋਲਾਂ ਕਰਨ ਲੱਗ ਪਈ, ਕਿਉਂਕਿ ਪਾਣੀ ਭਰਿਆ ਜਾਏਗਾ ਤੇ ਮੱਛੀ ਦਾ ਜੀਵਨ ਵੀ ਖ਼ੁਸ਼ਹਾਲੀ ਨਾਲ ਬਤੀਤ ਹੋਵੇਗਾ। ਚੌਥੇ ਉਹ ਖ਼ੁਸ਼ ਹੁੰਦੇ ਹਨ ਜਿਨ੍ਹਾਂ ਦੇ ਘਰ ਚਾਰ ਪੈਸੇ ਹਨ। ਜੇ ਪੂਰਾ ਮਹੀਨਾ ਮੀਂਹ ਪੈਂਦਾ ਰਹੇ ਤਾਂ ਵੀ ਉਹ ਪ੍ਰਵਾਹ ਨਹੀਂ ਕਰਦੇ, ਕਿਉਂਕਿ ਪੈਂਦੇ ਹੋਏ ਮੀਂਹ ਦੇ ਵਿਚ ਉਹਨਾਂ ਨੂੰ ਪਤਾ ਹੈ ਕਿ ਰੁਪਈਏ ਇਕੱਠੇ ਕੀਤੇ ਹਨ। ਜੇ ਮੀਂਹ ਪਈ ਜਾਏਗਾ ਤਾਂ ਵੀ ਕੀ ਪ੍ਰਵਾਹ ਹੈ। ਗ਼ਰੀਬ ਦੇ ਘਰ ਵਿਚ ਸਾਵਣ ਵਰਸੇ ਤਾਂ ਰੋਟੀ ਨਹੀਂ ਪੱਕਦੀ ਪਰ ਅਮੀਰ ਵੱਗਦੇ ਹੋਏ ਦਰਿਆਵਾਂ ਦੇ ਕਿਨਾਰੇ ਬੈਠ ਕੇ ਸੁਹਾਵਣੇ ਨਜ਼ਾਰੇ ਪਿਆ ਲੁੱਟਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਦੇਖੋ ਹਰ ਚੀਜ਼ ਸਾਰਿਆਂ ਲਈ ਭਾਉਂਦੀ ਨਹੀਂ। ਸਾਵਣ ਵਰਸਦਾ ਕਿਸੇ ਲਈ ਚੰਗਾ ਹੈ ਤੇ ਕਿਸੇ ਲਈ ਦੁੱਖਦਾਈ।

ਹੁਣ ਇਸਨੂੰ ਪ੍ਰਮਾਰਥ ਵਾਲੇ ਪਾਸੇ ਲਿਜਾਈਏ। ਗੁਰਮੁਖੋ ! ਇਹ ਸਾਵਣ ਵਰਸਦਾ ਹੈ ਪਰ ਯਾਦ ਰੱਖਿਉ, ਜਿਨ੍ਹਾਂ ਦੇ ਅੰਦਰ ਨਾਮ ਵਿਚ ਜੁੜੇ ਹਨ, ਉਹਨਾਂ ਨੂੰ ਸਾਵਣ ਦੇ ਵਰਸਦੇ ਹੋਏ ਬੱਦਲ ਅੱਤ ਦੇ ਸੋਹਣੇ ਲੱਗਦੇ ਹਨ ਤੇ ਜਿਨ੍ਹਾਂ ਬਦਕਿਸਮਤਾਂ ਦੇ ਅੰਦਰ ਪ੍ਰਭੂ ਦੇ ਚਰਨ

ਕਮਲਾਂ ਨਾਲ ਪਿਆਰ ਨਹੀਂ, ਉਹਨਾਂ ਲਈ ਸਾਵਣ ਦੀਆਂ ਕਣੀਆਂ ਵੀ ਮਾਨੋ ਅੱਤ ਦੇ ਅੰਗਿਆਰੇ ਪਏ ਡਿੱਗਦੇ ਹਨ। ਗੁਰੂ ਸਾਹਿਬ ਦੇ ਬਚਨ ਹਨ-

*ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥*

(ਅੰਗ ੧੨੮੦)

ਕਹਿਣ ਲੱਗੇ ਹੇ ਭੈਣੇ ! ਸਾਵਣ ਦਾ ਮਹੀਨਾ ਆ ਗਿਆ ਹੈ। ਦੇਖ, ਕਦੀ ਕੰਤ ਵਾਲੇ ਪਾਸੇ ਧਿਆਨ ਕਰ। ਸਾਵਣ ਕਿਹੜਾ ਆਇਆ ? ਇਕ ਗੁਰਮੁਖ ਜਿਹੜਾ ਨਾਮ ਵਿਚ ਭਿੱਜਾ ਹੈ, ਕਹਿੰਦਾ ਹੈ ਹੇ ਸਖੀ ! ਦੇਖ ਗੁਰੂ ਸਾਵਣ ਬਣਕੇ ਆ ਗਿਆ ਹੈ। ਗੁਰੂ ਦੇ ਚਰਨਾਂ ਨਾਲ ਜੁੜ ਕੇ ਰੱਬ ਕੰਤ ਦਾ ਧਿਆਨ ਟਿਕਾਅ ਤੇ ਜੇ ਹੁਣ ਵੀ ਧਿਆਨ ਨਾ ਟਿਕਾਇਆ ਤਾਂ ਦੁਹਾਗਣੇ ! ਤੇਰੇ ਅੰਦਰ ਨੂੰ ਕਦੀ ਵੀ ਸ਼ਾਂਤੀ ਨਹੀਂ ਮਿਲੇਗੀ।

*ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥*

(ਅੰਗ ੧੨੮੦)

ਜਿਨ੍ਹਾਂ ਦਾ ਸਾਵਣ ਦੇ ਆਉਂਦਿਆਂ ਵੀ ਗੁਰੂ ਨਾਲ ਪਿਆਰ ਨਹੀਂ ਬਣਦਾ, ਕਹਿੰਦੇ ਹਨ ਇਹੋ ਜਿਹੀਆਂ ਦੁਹਾਗਣਾਂ ਝੂਰਦੀਆਂ ਹਨ ਤੇ ਆਤਮਕ ਮੌਤ ਮਰਦੀਆਂ ਹਨ। ਵਰਸਦੇ ਹੋਏ ਸਾਵਣ ਵਿਚ ਵੀ ਉਹਨਾਂ ਦੇ ਅੰਦਰ ਨੂੰ ਟਿਕਾਅ ਨਹੀਂ। ਸਾਹਿਬ ਫਿਰ ਮੇਹਰ ਕਰਦੇ ਹਨ ਕਿ

*ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥*

ਦੇਖ ਭੈਣੇ ਸਾਵਣ ਦਾ ਮਹੀਨਾ ਆ ਗਿਆ ਹੈ, ਮੋਹਲੇਧਾਰ ਵਰਖਾ ਹੋਵੇਗੀ, ਅੱਤ ਦਾ ਮੀਂਹ ਭਰਵਾਂ ਪਏਗਾ।

*ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥*

(ਅੰਗ ੧੨੮੦)

ਸਾਵਣ ਦੇ ਮਹੀਨੇ ਵਿਚ ਉਹ ਕਮਾਈ ਵਾਲੇ ਅੱਤ ਦੇ ਸੁੱਖੀ ਹਨ ਜਿਨ੍ਹਾਂ ਦਾ ਇਸ ਮਹੀਨੇ ਵਿਚ ਕੰਤ ਪ੍ਰਮਾਤਮਾ ਨਾਲ ਪਿਆਰ ਬਣ ਗਿਆ ਹੈ।

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਦਾ ਇਕ ਸ਼ਬਦ ਹੈ-

*ਕਿਆ ਉਠਿ ਉਠਿ ਦੇਖਹੁ ਬਪੁੜੇਂ* (ਅੰਗ ੧੨੮੦)

ਕਈ ਵਾਰੀ ਜਦੋਂ ਮੀਂਹ ਆਉਂਦਾ ਹੈ ਤੇ ਅਸੀਂ ਉੱਠ ਕੇ ਕਹਿੰਦੇ ਹਾਂ ਕਿ ਦੇਖੋ ਇੰਦਰ ਦੇਵਤਾ ਜੀ ਬੜੇ ਖ਼ੁਸ਼ ਹਨ। ਮੇਰੇ ਗੁਰੂ ਸਾਹਿਬ ਕਹਿੰਦੇ ਹਨ-

*ਮੀਹੁ ਪਇਆ ਪਰਮੇਸਰਿ ਪਾਇਆ ॥*

(ਅੰਗ ੧੦੫)

ਬੱਦਲ ਨੂੰ ਭੇਜਣ ਵਾਲੇ ਦਾ ਸ਼ੁਕਰ ਕਰ ਜਿਸਨੇ ਪਾਣੀ ਨੂੰ ਉਡਾ ਕੇ ਕਿੰਨੇ ਮੀਲਾਂ ਤੋਂ ਤੇਰੇ ਘਰ ਦੇ ਵਿਚ ਲਿਆ ਕੇ ਖਾਰੇ ਤੋਂ ਮਿੱਠਾ ਬਣਾ ਕੇ ਬਰਸਾਤ ਕਰਾ ਦਿੱਤੀ। ਗੁਰੂ ਸਾਹਿਬ ਦੇ ਬਚਨ ਹਨ-

*ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ॥*
*ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ॥*

(ਅੰਗ ੧੨੮੦)

ਉਸ ਵਾਹਿਗੁਰੂ ਨੂੰ ਆਪਣੇ ਮਨ ਵਿਚ ਟਿਕਾਅ ਕੇ ਰੱਖੋ ਜਿਸ ਪ੍ਰਮਾਤਮਾ ਨੇ ਇਸ ਬੱਦਲ ਨੂੰ ਪੈਦਾ ਕੀਤਾ ਹੈ। ਇਸ ਮਹੀਨੇ ਵਿਚ ਇਕ ਅਰਦਾਸ ਕੀਤੀ ਜਾ ਸਕਦੀ ਹੈ, ਜਿਹੜੀ ਗੁਰੂ ਨਾਨਕ ਦੇਵ ਜੀ ਨੇ ਕੀਤੀ। ਉਹ ਸ਼ਬਦ ਪ੍ਰਾਰੰਭ ਹੁੰਦਾ ਹੈ-

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*

ਮੋਰੀ ਦਾ ਅੱਖਰੀ ਅਰਥ ਹੈ ਮੋਰਾਂ ਨੇ। ਇਹ ਬਾਹਰ ਦੇ ਮੋਰਾਂ ਦੀ ਗੱਲ ਨਹੀਂ। ਕਹਿੰਦੇ ਹਨ, ਦੇਖ ਭੈਣੇ ਸਾਵਣ ਆਇਆ ਤੇ ਜਿਹੜੇ ਮੋਰ ਹਨ ਉਹਨਾਂ ਨੇ ਸੋਹਣੀਆਂ ਪੈਲਾਂ ਪਾਈਆਂ ਤੇ ਬੋਲਣ ਲੱਗ ਪਏ।

*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥*

(ਅੰਗ ੫੫੭)

ਦੇਖ ਭੈਣੇ, ਸਾਵਣ ਆਇਆ ਤੇ ਮੋਰਾਂ ਨੇ ਪੈਲਾਂ ਪਾਈਆਂ। ਚਾਰ ਚੁਫੇਰੇ ਮੌਸਮ ਸੁਹਾਵਣਾ ਬਣ ਗਿਆ ਹੈ, ਪਰ ਉਥੇ ਇਕ ਬਚਨ ਕਿਹਾ ਪਾਤਿਸ਼ਾਹ ਨੇ ਕਿ ਮੋਰ ਖ਼ੁਸ਼ ਹਨ, ਬਬੀਹੇ ਖ਼ੁਸ਼ ਹਨ। ਧਰਤੀ ਦੀ ਤਪਸ਼ ਮਿੱਟਣੀ ਹੈ। ਬਨਸਪਤੀ ਖ਼ੁਸ਼ ਹੈ, ਪਰ ਕਦੀ ਉਹਨਾਂ ਤੋਂ ਪੁੱਛ ਕੇ ਦੇਖੋ, ਜਿਨ੍ਹਾਂ ਦਾ ਸਾਵਣ ਦੇ ਮਹੀਨੇ ਵਿਚ ਵੀ ਪਿਆਰੇ ਤੋਂ ਵਿਛੋੜਾ ਪੈ ਗਿਆ। ਫਿਰ ਉਥੇ ਇਕ ਬਚਨ ਕਿਹਾ ਹੈ ਕਿ ਸਾਵਣ ਦਾ ਮਹੀਨਾ ਆਉਂਦਾ ਹੈ ਤਾਂ ਅਸੀਂ ਇਕ ਬਚਨ ਵਰਤਦੇ ਸਾਂ ਸਾਵੇਂ ਆਉਣੇ ਤੇ ਉਦੋਂ ਬੀਬੀਆਂ ਨੇ ਚੂੜੀਆਂ ਪਾਉਣੀਆਂ, ਪੀਂਘਾਂ ਝੂਟਣ ਲਈ ਜਾਣਾ, ਕਈ ਤਰ੍ਹਾਂ ਦੇ ਫੱਲ ਤੇ ਮਠਿਆਈ ਖਾਣੀ। ਹਜ਼ੂਰ ਕਹਿੰਦੇ ਹਨ ਕਿ ਸਾਵਣ ਦਾ ਮਹੀਨਾ ਆਇਆ ਤੇ ਵੰਜਾਰਾ ਆਇਆ। ਉਸਨੇ ਗਲੀ ਵਿਚ ਉੱਚੀ ਸਾਰੀ ਹੋਕਾ ਦਿੱਤਾ ਤੇ ਸੁਹਾਗਣਾਂ ਨੇ ਆਪਣੇ ਹੱਥਾਂ ਵਿਚ ਰੰਗ-ਬਰੰਗੀਆਂ ਵੰਗਾਂ ਚੜ੍ਹਵਾ ਲਈਆਂ, ਪਰ ਕਹਿੰਦੇ ਹਨ ਕਿ ਝੱਲੀਏ, ਜਿਹੜੀਆਂ ਰੰਗ-ਬਰੰਗੀਆਂ ਕੀਮਤੀ ਵੰਗਾਂ ਆਪਣੇ ਹੱਥਾਂ ਵਿਚ ਪਾਈ ਬੈਠੀ ਹੈਂ, ਕੀ ਇਹਨਾਂ ਵੰਗਾਂ ਦੇ ਨਾਲ ਪਤੀ ਦੀ ਪ੍ਰਸੰਨਤਾ ਮਿਲ ਜਾਏਗੀ? ਸਾਵਣ ਦੇ ਮਹੀਨੇ ਵਿਚ ਛਣਕਦੀਆਂ ਹੋਈਆਂ ਵੰਗਾਂ ਨੂੰ ਤੋੜ ਦੇ ਤੇ ਤੋੜ ਉਸ ਪਲੰਘ ਦੇ ਨਾਲ ਮਾਰ ਕੇ,

ਕਿਉਂਕਿ ਵੰਗਾਂ ਦੀ ਛਣਕਾਰ ਤਾਂ ਜ਼ਰੂਰ ਆਈ ਪਰ ਜਿਸ ਪਿਆਰੇ ਦੇ ਗਲ੍ਹ ਵਿਚ ਬਾਂਹ ਪਾਣੀ ਸੀ, ਉਹ ਪਿਆਰਾ ਤਾਂ ਆਪ ਆਇਆ ਨਹੀਂ।

ਜੇ ਤੂੰ ਕਰਮ-ਕਾਂਡਾਂ ਦੀਆਂ ਵੰਗਾਂ ਪਾਈ ਬੈਠੀ ਹੈਂ, ਜੇ ਤੂੰ ਬਾਹਰ ਦੇ ਦਿਖਾਵੇ ਦੀਆਂ ਰੰਗ-ਬਰੰਗੀਆਂ ਵੰਗਾਂ ਪਾਈਆਂ ਹਨ ਤਾਂ ਚੇਤੇ ਰੱਖੀਂ, ਅਨੇਕਾਂ ਵਣਜਾਰੇ ਗਲੀਆਂ ਵਿਚ ਤੁਰੇ ਫਿਰਦੇ ਹਨ। ਉਹ ਵਹਿਮਾਂ ਦੀਆਂ, ਕਰਮ-ਕਾਂਡਾਂ ਦੀਆਂ ਵੰਗਾਂ ਪਾਂਦੇ ਹਨ। ਭੰਨ ਸੁੱਟ ਇਹਨਾਂ ਵੰਗਾਂ ਨੂੰ, ਜੇ ਇੰਨੇ ਸਾਲ ਹੋ ਗਏ ਵੰਗਾਂ ਪਾਈਆਂ ਤੇ ਪਿਆਰਾ ਤੈਨੂੰ ਮਿਲਿਆ ਨਹੀਂ ਤਾਂ ਕੀ ਕਰੇਂਗੀ ਇਹਨਾਂ ਵੰਗਾਂ ਤੇ ਇਹਨਾਂ ਬਾਹਾਂ ਨੂੰ।

*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*

ਤੂੰ ਤਾਂ ਕੇਵਲ ਵੇਸ ਕਰਦੀ ਰਹੀ ਤੇ ਦੇਖ ਸਾਵਣ ਦੇ ਮਹੀਨੇ ਪਿਆਰਾ ਪਤੀ ਪ੍ਰਮਾਤਮਾ ਕਿਸੇ ਹੋਰ ਦੇ ਉੱਤੇ ਮੀਂਹ ਵਰਸਾਉਣ ਲੱਗ ਪਿਆ ਹੈ।

*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*

(ਅੰਗ ੫੫੭)

ਵੇਚਣ ਵਾਲੇ ਮਨਿਆਰ, ਚੂੜੀਆਂ ਦਾ ਹੋਕਾ ਦੇਣ ਵਾਲੇ ਵਣਜਾਰੇ ਇਹਨਾਂ ਨੂੰ ਤਾਂ ਆਪ ਪਤਾ ਨਹੀਂ ਕਿ ਪਿਆਰੇ ਵਾਹਿਗੁਰੂ ਜੀ ਦਾ ਮਿਲਾਪ ਕੀ ਹੈ। ਉਸਨੂੰ ਸਿਰਫ਼ ਇੰਨਾ ਪਤਾ ਹੈ ਕਿ ਚੂੜੀਆਂ ਦੀ ਕੀਮਤ ਕੀ ਹੈ। ਇਕ ਵਣਜਾਰਾ ਕੇਵਲ ਧਰਮ ਦੀ ਗੱਲ ਕਰਨ ਵਾਲਾ, ਲੋਕਾਂ ਨੂੰ ਮਿਲਾਪ ਦੀ ਗੱਲ ਦੱਸਣ ਵਾਲਾ, ਠੀਕ ਉਹ ਸ਼ਬਦਾਂ ਦੇ ਅਰਥ ਕਰ ਦੇਵੇਗਾ, ਪਰ ਉਸ ਨੂੰ ਕੀ ਪਤਾ ਕਿ ਸੁਹਾਗਣ ਦੇ ਚੂੜੇ ਦਾ ਆਪਣਾ ਰੱਸ ਕੀ ਹੁੰਦਾ ਹੈ। ਅੱਗੇ ਫਿਰ ਉਹਨਾਂ ਨੇ ਇਕ ਤਰਲਾ ਲਿਆ ਹੈ। ਕਹਿਣ ਲੱਗੇ-

*ਸਭਿ ਸਹੀਆ ਸਹੁਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥*

(ਅੰਗ ੫੫੮)

ਸਾਰੀਆਂ ਸੁਹਾਗਣਾਂ ਰੱਬ ਦੀ ਕ੍ਰਿਪਾ ਵਾਲੀਆਂ ਪਿਆਰੇ ਵਾਹਿਗੁਰੂ ਜੀ ਨੂੰ ਮਾਨਣ ਚੱਲੀਆਂ ਗਈਆਂ। ਦਾਧੀ ਦਾ ਅੱਖਰੀ ਅਰਥ ਹੈ ਸੜੀ ਹੋਈ। ਪਰ ਮੈਂ ਅੰਦਰੋਂ ਸੜੀ ਹੋਈ, ਜੇ ਕੋਈ ਮੈਨੂੰ ਪੁੱਛੇ ਤਾਂ ਦੱਸੋ ਮੈਂ ਕਿਸਦੇ ਬੂਹੇ ਅੱਗੇ ਜਾ ਕੇ ਡਿੱਗਾਂ ? ਕਿਉਂਕਿ ਮੇਰਾ ਅੰਦਰ ਤਾਂ ਵਿਕਾਰਾਂ ਨੇ ਭੁੰਨ ਦਿੱਤਾ ਹੈ।

*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*

ਮੈਂ ਆਪਣੇ ਆਪ ਨੂੰ ਬੜੀ ਸਿਆਣੀ, ਬੜੀ ਸੁਚੱਜੀ ਸਮਝਦੀ ਪਈ ਸਾਂ, ਪਰ ਮੇਰੇ ਮਾਲਕਾ! ਮੇਰੀ ਸਿਆਣਪ, ਮੇਰੀ ਅਕਲ, ਮੇਰੇ ਅੰਦਰ ਦੀ ਸੋਚ ਤੈਨੂੰ ਭਾਈ ਨਾ। ਕਹਿਣ ਲੱਗੇ-

*ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥*

(ਅੰਗ ੫੫੮)

ਕਹਿੰਦੇ ਹਨ, ਸੋਹਣੇ ਕੇਸਾਂ ਦੀਆਂ ਪੱਟੀਆਂ ਵੀ ਬਣਾਈਆਂ, ਮਾਂਗ ਦੇ ਵਿਚ ਸੰਧੂਰ ਵੀ ਪਾਇਆ, ਪਰ ਕੀ ਕਰਨਗੀਆਂ ਉਹ ਕੇਸਾਂ ਦੀਆਂ ਪੱਟੀਆਂ, ਕੀ ਕਰੇਗਾ ਮਾਂਗ ਵਿਚ ਪਾਇਆ ਸੰਧੂਰ, ਕੀ ਕਰਨਗੀਆਂ ਉਹ ਹੱਥ ਵਿਚ ਪਾਈਆਂ ਵੰਗਾਂ ਜੇ ਪਿਆਰੇ ਵਾਹਿਗੁਰੂ ਜੀ ਨੇ ਆਪਣੀ ਨਦਰੇ-ਕਰਮ ਨਾ ਕੀਤੀ। ਹਜ਼ੂਰ ਨੇ ਅਗਲਾ ਬਚਨ ਕਿਹਾ ਕਿ ਕਿਤੇ ਸਾਵਣ ਮਹੀਨੇ ਵਿਚ ਕਿਸੇ ਦੇ ਅੰਦਰ ਦੀ ਇਹ ਅਵਸਥਾ ਬਣ ਜਾਏ। ਅਗਲਾ ਬਚਨ ਹੈ-

*ਮੈ ਰੋਵੰਦੀ ਸਭੁ ਜਗੁ ਰੁਨਾ*

ਸਾਹਿਬ ਕਹਿੰਦੇ ਹਨ ਕਿ ਕਦੀ ਤੂੰ ਵੀ ਪਿਆਰ ਵਿਚ ਭਿੱਜ ਕੇ, ਬਿਰਹਾ ਦੇ ਵਿਚ ਕੁਠੀ ਹੋਈ, ਤੇਰੇ ਨੇਤਰਾਂ ਵਿਚੋਂ ਪਿਆਰੇ ਨੂੰ ਮਿਲਣ ਦੀ ਕਿਤੇ ਝੜੀ ਲੱਗ ਜਾਏ। ਹਜ਼ੂਰ ਕਹਿੰਦੇ ਹਨ-

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥*

ਸਾਵਣ ਦੇ ਮਹੀਨੇ ਵਿਚ ਮੈਂ ਰੋਈ, ਅਤੇ ਮੇਰੇ ਅੰਦਰ ਬਿਰਹਾ ਦੀ ਹੂਕ ਅਜਿਹੀ ਸੀ ਕਿ ਉਸ ਤਾਂਘ ਨੂੰ ਦੇਖਕੇ ਜੰਗਲ ਦੇ ਜਿਹੜੇ ਪੰਛੀ ਹਨ ਉਹ ਵੀ ਕੁਰਲਾ ਉੱਠੇ।

*ਇਕ ਨਾ ਰੁਨਾ ਮੇਰੇ ਤਨ ਕਾ ਬਿਰਹਾ*

ਪਰ ਮੇਰੇ ਇਸ ਸਰੀਰ ਦਾ ਬਿਰਹਾ ਵਿਛੋੜਾ ਨਹੀਂ ਰੋਇਆ।

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*

(ਅੰਗ ੫੫੮)

ਜਿਸ ਵਿਛੋੜੇ ਨੇ ਮੈਨੂੰ ਮੇਰੇ ਪਿਆਰੇ ਤੋਂ ਦੂਰ ਕਰ ਦਿੱਤਾ, ਪਤਾ ਨਹੀਂ ਮੇਰੇ ਇਸ ਅੰਦਰ ਦੇ ਬਿਰਹਾ ਨੂੰ ਕਿਉਂ ਨਹੀਂ ਮੇਰੇ ਉੱਤੇ ਤਰਸ ਆਉਂਦਾ। ਇਥੇ ਹਜ਼ੂਰ ਨੇ ਇਕ ਬਚਨ ਕਿਹਾ ਹੈ ਕਿ ਸਾਵਣ ਦੇ ਮਹੀਨੇ ਵਿਚ ਪਿਆਰੇ ਦੇ ਆਉਣ ਦੀ ਖ਼ਬਰ ਮਿਲੀ ਤੇ ਉਹ ਝਲਕ ਕਿਹੋ ਜਿਹੀ ਸੀ ? ਬਿਰਹਾ ਦੀ ਕੁਠੀ ਹੋਈ ਰੋਈ, ਅੱਖਾਂ ਭਰੀਆਂ, ਪੰਖੇਰੂਆਂ ਨੇ ਵੈਣ ਪਾਏ, ਬਨਸਪਤੀ ਮੈਨੂੰ ਦੇਖਕੇ ਕੁਰਲਾਈ। ਮੇਰੇ ਇਸ ਬਿਰਹਾ ਦੀ ਕਾਂਘ ਵਿਚ ਅਚਨਚੇਤ ਮੇਰੇ ਤਨ ਨੂੰ ਆਲਸ ਨੇ ਆਪਣੀ ਗੋਦ ਵਿਚ ਲਿਆ ਤੇ ਅੱਖਾਂ ਬੰਦ ਹੋਈਆਂ। ਇਸੇ ਹੀ ਰੋਣੇ ਵਿਚੋਂ ਨੀਂਦ ਆਈ ਤੇ ਨੀਂਦ ਵਿਚ ਇਕ ਬਹੁਤ ਡੂੰਘੇ ਸੁਪਨੇ ਨੇ ਜਨਮ ਲਿਆ। ਹਜ਼ੂਰ ਕਹਿੰਦੇ ਹਨ-

*ਸੁਪਨੈ ਆਇਆ ਭੀ ਗਇਆ*

ਸੁਪਨੇ ਵਿਚ ਪਿਆਰਾ ਆ ਗਿਆ। ਆਉਂਦਿਆਂ ਸਾਰ ਉਹ ਚਲਾ ਵੀ ਗਿਆ।

*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*

(ਅੰਗ ੫੫੮)

ਸੁਪਨੇ ਵਿਚ ਉਸਦੀ ਝਲਕ ਮਿਲੀ। ਦੱਸੋ ਮੈਂ ਕਿਸਨੂੰ ਜਾ ਕੇ ਆਪਣੇ ਅੰਦਰ ਦਾ ਦੁੱਖ ਦੱਸਾਂ। ਜਦੋਂ ਸੁੱਤਾ ਨਹੀਂ ਸਾਂ ਤਾਂ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਉਦੋਂ ਤਾਂ ਸੌਂਦਾ ਸਾਂ ਕਿਉਂਕਿ ਪਿਆਰੇ ਦਾ ਬਿਰਹਾ ਤੇ ਵਿਛੋੜੇ ਦੀ ਤਾਂਘ ਸੀ ਪਰ ਹੁਣ ਜੇ ਕੋਈ ਮੈਨੂੰ ਸੁੱਤਿਆਂ ਉੱਠਕੇ ਰੋਂਦੇ ਹੋਏ ਨੂੰ ਪੁੱਛੇ ਕਿ ਹੁਣ ਕਿਉਂ ਰੋਂਦਾ ਹੈਂ ? ਹੁਣ ਮੈਂ ਤਾਂ ਰੋਂਦਾ ਪਿਆ ਹਾਂ ਕਿਉਂਕਿ ਸੁਪਨੇ ਵਿਚ ਆਇਆ ਤੇ ਨੀਂਦ ਕਿਉਂ ਟੁੱਟ ਗਈ।

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਅਸੀਂ ਫੁਨਹੇ ਪੜ੍ਹਦੇ ਹਾਂ ਧੰਨ ਗੁਰੂ ਅਰਜਨ ਸਾਹਿਬ ਜੀ ਦੇ। ਉਸਦੇ ਵਿਚ ਹਜ਼ੂਰ ਨੇ ਇਕ ਗੁਰਮੁਖ ਸਖੀ ਜਿਸਦੀ ਅੰਦਰ ਦੀ ਅਵਸਥਾ ਸੁਪਨੇ ਦੀ ਝਲਕ ਨੂੰ ਮਾਨਣ ਵਾਲੀ ਹੈ, ਉਹ ਦੂਜੀ ਨੂੰ ਦੱਸ ਰਹੀ ਹੈ, ਜਿਸਨੇ ਅਜੇ ਪਿਆਰੇ ਨੂੰ ਮਾਣਿਆ ਨਹੀਂ। ਕਹਿਣ ਲੱਗੇ ਅੱਜ ਮੇਰਾ ਪਿਆਰਾ ਆਇਆ, ਸੁਪਨੇ ਵਿਚ ਉਸਦੇ ਦੀਦਾਰ ਹੋਏ। ਉਸਨੇ ਪੁੱਛਿਆ - ਸੁਪਨੇ ਵਿਚ ਮਿਲਿਆ ? ਅਸਲ ਵਿਚ ਕਦੀ ਸਮਾਂ ਸੀ ਜਦੋਂ ਗੁਰਮੁਖ ਸਖੀਆਂ ਅੰਦਰ ਦੇ ਮਿਲਾਪ ਦੀ ਗੱਲ ਕਰਦੀਆਂ ਸਨ। ਹੁਣ ਅਸੀਂ ਅੰਦਰ ਦੇ ਸਫ਼ਰ ਦੀ ਗੱਲ ਨੂੰ ਕਰਮ-ਕਾਂਡ ਕਹਿੰਦੇ ਹਾਂ। ਹਾਲਾਂਕਿ ਤੁਸੀਂ ਸਾਰੇ ਬਾਣੀ ਵਿਚ ਪੜ੍ਹਦੇ ਹੋ ਕਿ ਗੁਰੂ ਜੀ ਨੇ ਕਿਤੇ ਨਹੀਂ ਕਿਹਾ ਕਿ ਬਾਹਰ ਭਟਕੋ। ਗੁਰੂ ਸਾਹਿਬ ਤਾਂ ਬਾਰ-ਬਾਰ ਕਹਿੰਦੇ ਹਨ-

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

(ਅੰਗ ੧੦੨)

ਬਾਬਾ ਰਾਮਾਨੰਦ ਜੀ ਨੇ ਅੰਦਰੋਂ ਕੁਝ ਖੋਜਿਆ ਤੇ ਖੋਜ ਕੇ ਉਹਨਾਂ ਕਿਹਾ-

*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨਾ ਚਲੈ ਮਨੁ ਭਇਓ ਪੰਗੁ॥*

(ਅੰਗ ੧੧੯੫)

ਪੀਪਾ ਜੀ ਨੇ ਅੰਦਰ ਖੋਜਿਆ ਤੇ ਅੰਦਰ ਖੋਜ ਕੇ ਕਹਿਣ ਲੱਗੇ-

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪੀ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥*

(ਅੰਗ ੬੯੫)

ਹੈ ਤਾਂ ਸਹੀ ਅੰਦਰ, ਪਰ ਉਸਨੂੰ ਕੋਈ ਜਾਣੇ ਤਾਂ ਹੀ। ਹੁਣ ਜ਼ਮੀਨ ਦੇ ਉੱਤੇ ਪਿਆਸਾ

ਬੰਦਾ ਬੈਠਾ ਹੈ। ਮੈਂ ਬੇਨਤੀ ਕਰਾਂ ਜੇ ਅੰਦਰ ਦੇ ਸਫ਼ਰ 'ਤੇ ਚੱਲ ਪਏ ਹੋ ਤਾਂ ਜਣੇ-ਖਣੇ ਨਾਲ ਅੰਦਰ ਦੀ ਸਾਂਝ ਨਾ ਕਰਿਉ। ਕੱਚਾ ਮੋਤੀ ਸਿੱਪੀ ਦੇ ਵਿਚ ਬੰਦ ਹੀ ਚੰਗਾ ਲੱਗਦਾ ਹੈ। ਕੱਚਾ ਮੋਤੀ ਸਿੱਪੀ ਦਾ ਮੂੰਹ ਖੋਲ੍ਹ ਕੇ ਦਿਖਾਉਣ ਲੱਗ ਪਏ ਤਾਂ ਸੁੱਕ ਜਾਂਦਾ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਜੇ ਤੈਨੂੰ ਕੀਮਤੀ ਰਤਨ ਮਿਲਿਆ ਹੈ, ਇਸਦੀ ਗੰਢ ਜਣੇ-ਖਣੇ ਅੱਗੇ ਨਾ ਖੋਲ੍ਹੀਂ ਜਾਈਂ। ਜੇ ਕਿਤੇ ਖੋਲ੍ਹਣ ਦਾ ਮੌਕਾ ਮਿਲਿਆ ਤਾਂ ਉਸਦੇ ਅੱਗੇ ਖੋਲ੍ਹੀਂ ਜਿਹੜਾ ਇਸ ਗੰਢ ਦਾ ਜਾਣੂ ਹੋਵੇਗਾ, ਨਹੀਂ ਤਾਂ ਦੂਜੇ ਤੇਰੇ ਇਸ ਸਾਰ ਨੂੰ ਨਹੀਂ ਜਾਣਨਗੇ।

ਇਕ ਬੰਦਾ ਜ਼ਮੀਨ ਦੇ ਉੱਤੇ ਪਿਆਸਾ ਤੜਪਦਾ ਪਿਆ ਹੈ। ਦੂਜਾ ਬੰਦਾ ਜਿਸਨੇ ਆਪਣੇ ਘਰ ਦੇ ਅੰਦਰ ਜ਼ਮੀਨ ਨੂੰ ਪੁੱਟ ਕੇ ਖੂਹ ਪੈਦਾ ਕਰ ਲਿਆ ਹੈ। ਧਰਤੀ ਇਕੋ ਹੀ ਹੈ, ਪਾਣੀ ਦਾ ਲੈਵਲ ਵੀ ਇਕੋ ਹੈ, ਪਰ ਪਿਆਰਿਉ ! ਇਕ ਜ਼ਮੀਨ 'ਤੇ ਬੈਠਾ ਪਾਣੀ ਦੀ ਬੂੰਦ ਨੂੰ ਵਿਲਕਦਾ ਹੈ ਤੇ ਦੂਜਾ ਆਪਣੇ ਘਰ ਬੈਠਾ ਪਾਣੀ ਵਿਚ ਇਸ਼ਨਾਨ ਕਰਦਾ ਹੈ। ਕਿਉਂਕਿ ਇਕ ਨੇ ਜ਼ਮੀਨ ਨੂੰ ਪੁੱਟ ਕੇ ਖੋਜਿਆ ਨਹੀਂ ਤੇ ਦੂਜੇ ਨੇ ਪੁੱਟ ਲਿਆ ਤੇ ਪਾਣੀ ਪੀ ਲਿਆ। ਰੱਬ ਤਾਂ ਸਾਰਿਆਂ ਦੇ ਅੰਦਰ ਹੈ। ਜਿਹੜੇ ਅੰਦਰ ਨੂੰ ਪੁੱਟਣਗੇ ਉਹ ਹੀ ਰੱਸ ਪੀਣਗੇ।

*ਬਰਸੁ ਮੇਘ ਜੀ ਤਿਲੁ ਬਿਲਮੁ ਨਾ ਲਾਉ॥*
*ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥*

(ਅੰਗ ੧੨੬੭)

ਸਾਵਣ ਆ ਗਿਆ ਹੈ ਹੇ ਮੇਰੇ ਪਿਆਰੇ ! ਤੂੰ ਵਰਸ। ਜੇ ਤੁਸੀਂ ਧਰਤੀ ਨੂੰ ਦੇਖਕੇ ਵਰਸੋਗੇ ਤਾਂ ਮੈਂ ਤਾਂ ਜੇਠ ਦੀ ਸੜੀ ਪਈ ਹਾਂ। ਤੂੰ ਮੇਰੇ ਸਾੜੇ ਨੂੰ ਨਾ ਦੇਖੀਂ, ਤੂੰ ਆਪਣੀ ਰਹਿਮਤ ਵਿਚ ਭਰੇ ਹੋਏ ਨਾਮ ਦੇ ਖ਼ਜ਼ਾਨੇ ਨੂੰ ਦੇਖ।

*ਹਮ ਤੇਰੀ ਧਰ ਸੁਆਮੀਆ ਮੇਰੇ*

ਇਸ ਅਰਦਾਸ ਦੇ ਬਚਨ ਸਮਝੋ, ਕਿਵੇਂ ਅਰਦਾਸ ਕਰਨੀ ਹੈ। ਜੇ ਕਹੀਏ ਕਿ ਇਹ ਬੱਦਲ ਨਹੀਂ ਵਰਸਦਾ ਤਾਂ ਕਿਹੜੀ ਗੱਲ ਹੈ ਅਸੀਂ ਹੋਰ ਬੱਦਲ ਇਸਦੇ ਬਰਾਬਰ ਲੈ ਆਵਾਂਗੇ। ਨਹੀਂ ਪਿਆਰਿਉ ! ਖੂਹ ਦੇ ਬਰਾਬਰ ਖੂਹ ਪੁੱਟ ਲਉਗੇ, ਨਲਕੇ ਦੇ ਬਰਾਬਰ ਨਲਕਾ ਲਾ ਲਉਗੇ ਪਰ ਬੱਦਲਾਂ ਦੇ ਬਰਾਬਰ ਕਦੀ ਵੀ ਬੱਦਲ ਕਿਤੋਂ ਲਿਆਏ ਨਹੀਂ ਜਾਂਦੇ। ਜੋ ਗੁਰੂ ਨਾਨਕ ਬੱਦਲ ਹੈ, ਇਸਦੇ ਵਰਗਾ ਬੱਦਲ ਕਿਤੋਂ ਨਹੀਂ ਲੱਭਣਾ। ਗੁਰੂ ਸਾਵਣ ਹੈ।

*ਹਮ ਤੇਰੀ ਧਰ ਸੁਆਮੀਆ ਮੇਰੇ*

ਹੇ ਮੇਰੇ ਸੁਆਮੀ ! ਮੈਨੂੰ ਗਰੀਬਣੀ ਨੂੰ ਤੇਰਾ ਹੀ ਆਸਰਾ ਹੈ।

*ਤੂ ਕਿਉ ਮਨਹੁ ਬਿਸਾਰੇ॥*
*ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥*

(ਅੰਗ ੧੨੬੮)

ਮੇਰੇ ਸੁਆਮੀ ! ਇਸਤਰੀ ਵਿਚਾਰੀ ਤਾਂ ਚੇਰੀ ਦੀ ਨਿਆਈਂ ਹੈ। ਜੇ ਸਾਈਂ ਸਿਰ 'ਤੇ ਹੈ, ਮਾਲਕ ਸਿਰ 'ਤੇ ਹੈ ਤਾਂ ਉਸਨੂੰ ਕਿਸੇ ਦੀ ਪ੍ਰਵਾਹ ਨਹੀਂ। ਜਦੋਂ ਸਿਰ ਦਾ ਸਾਈਂ ਚਲਾ ਜਾਏ। ਭਾਵੇਂ ਉਹ ਜ਼ਬਾਨ ਨਾਲ ਖੋਲ੍ਹੇ, ਪਰ ਅੰਦਰੋਂ ਕਹੇਗੀ ਕਿ ਮੈਂ ਪੁੱਤਰਾਂ ਨੂੰ ਜਨਮ ਦਿੱਤਾ, ਅੱਜ ਇਹਨਾਂ ਅੱਗੇ ਤੱਲੀਆਂ ਅੱਡਦੀ ਹਾਂ। ਜਦੋਂ ਮੇਰੇ ਸਿਰ ਦਾ ਸਾਈਂ ਸੀ ਤਾਂ ਮੈਨੂੰ ਇਹਨਾਂ ਦੀ ਕੀ ਮੁਥਾਜੀ ਸੀ।

*ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥*
*ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥*

ਮੇਰੇ ਸਾਈਂਆਂ ! ਜੇ ਤੂੰ ਛੱਡ ਕੇ ਚਲਾ ਗਿਆ ਤਾਂ ਘਰ ਵਿਚ ਹੀ ਦਾਸੀ ਬਣ ਜਾਵਾਂਗੀ।

ਗੁਰੂ ਰਾਮਦਾਸ ਇਹ ਨਹੀਂ ਕਹਿ ਰਹੇ ਕਿ ਮੈਨੂੰ ਅੱਖਾਂ ਦੀ ਜੋਤ ਦੇ, ਕਿਉਂਕਿ

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*
*ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਇਹ ਨਹੀਂ ਕਹਿ ਰਹੇ ਕਿ ਸਤਿਗੁਰ ਸੁੱਖਾਂ ਦੇ ਦਾਤੇ ! ਤੂੰ ਦਇਆ ਕਰ, ਸਾਨੂੰ ਅੰਨ੍ਹਿਆਂ ਨੂੰ ਅੱਖਾਂ ਦੀ ਜੋਤ ਦੇ। ਆਮ ਬੰਦਾ ਅੱਖਾਂ ਬੰਦ ਹੋ ਜਾਣ ਅਤੇ ਉਸਦਾ ਪਰਿਵਾਰ ਉਸਨੂੰ ਮੋਢਾ ਫੜਾ ਦੇਵੇ, ਕੋਈ ਲਾਠੀ ਫੜਾ ਦੇਵੇ, ਪਰ ਫਿਰ ਵੀ ਉਹ ਤ੍ਰਿਪਤ ਨਹੀਂ। ਇਕੋ ਗੱਲ ਕਹੇਗਾ ਕਿ ਕੋਈ ਇਹੋ ਜਿਹੀ ਥਾਂ ਦੀ ਦੱਸ ਪਾਉ ਜਿੱਥੇ ਬੁੱਝੀ ਹੋਈ ਜੋਤ ਪਰਤ ਕੇ ਮਿਲ ਜਾਏ, ਪਰ ਗੁਰੂ ਰਾਮਦਾਸ ਜੋਤ ਨਹੀਂ ਮੰਗ ਰਹੇ। ਕਹਿ ਰਹੇ ਹਨ ਕਿ ਅੱਖਾਂ ਦੀ ਜੋਤ ਨਹੀਂ, ਮੈਨੂੰ ਪੱਲਾ ਦੇ। ਕਿਉਂ ? ਇਸਦੇ ਵੀ ਅਰਥ ਬੜੇ ਡੂੰਘੇ ਹਨ। ਅੱਖਾਂ ਦੀ ਜੋਤ ਮਿਲ ਗਈ ਤਾਂ ਇਹ ਚੰਚਲ ਕਿਸੇ ਹੋਰ ਨੂੰ ਦੇਖਣ ਲੱਗ ਪੈਣਗੀਆਂ। ਤੂੰ ਜੋਤ ਨਾ ਦੇ, ਤੂੰ ਪੱਲਾ ਦੇ ਕਿਉਂਕਿ ਜੋਤ ਮਿਲੀ ਤਾਂ ਆਪ-ਹੁਦਰਾਪਨ ਆ ਜਾਏਗਾ, ਪੱਲਾ ਦੇ ਦੇਵੇਂਗਾ ਤਾਂ ਜਿੱਧਰ ਤੂੰ ਤੁਰੇਂਗਾ ਮੈਂ ਪਿੱਛੇ ਹੀ ਤੁਰਾਂਗਾ। ਪਰ ਉਹ ਆਂਚਲ ਨਹੀਂ ਜਲਦੀ ਕਿਤੇ ਫੜਿਆ ਜਾਂਦਾ, ਜਿਹੜਾ ਬਿਜਲੀ ਦੀਆਂ ਲਹਿਰਾਂ ਹਨ।

*ਸੁਪਨੈ ਊਭੀ ਭਈ*

ਅੱਗੋਂ ਪੁੱਛਿਆ-

*ਗਹਿਓ ਕੀ ਨ ਅੰਚਲਾ॥*

ਕਿਉਂ ਨਾ ਪੱਲਾ ਫੜਿਆ ? ਕਹਿਣ ਲੱਗੀ ਕਿ ਕੀ ਕਰਦੀ-

*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*

(ਅੰਗ ੧੩੬੨)

ਇੰਨਾ ਪਿਆਰਾ ਸੀ ਸੋਹਣਾ, ਬਸ ਮਾਣਿਆ ਹੀ ਗਿਆ, ਉਸਨੂੰ ਫੜਿਆ ਨਹੀਂ ਗਿਆ। ਬਿਜਲੀ ਫੜੀ ਨਹੀਂ ਜਾਂਦੀ।

ਇਥੇ ਮੈਂ ਕਈ ਵਾਰੀ ਉਦਾਹਰਨ ਦਿੰਦਾ ਹੁੰਦਾ ਹਾਂ ਮੀਰਾ ਦੀ। ਮੀਰਾ ਕ੍ਰਿਸ਼ਨ ਦੀ ਭਗਤੀ ਵਿਚ ਗੜੂੰਦ ਸੀ। ਉਹ ਭਗਤੀ ਵਿਚ ਬੜੀ ਪਰੀਪੂਰਨ ਸੀ। ਅੱਜ ਰਾਤ ਆਪਣੇ ਪਲੰਘ 'ਤੇ ਸੁੱਤੀ ਹੈ ਆਪਣੇ ਪਿਆਰੇ ਨੂੰ ਯਾਦ ਕਰਕੇ। ਯਾਦ ਕਰਦਿਆਂ ਕਰਦਿਆਂ ਅੱਖਾਂ ਭਿੱਜੀਆਂ ਸਨ ਬਿਰਹਾ ਵਿਚ ਤੇ ਇਕੋ ਦੱਮ ਉਹ ਬਿਰਹਾ ਵਿਚ ਅੱਖਾਂ ਦੀ ਪਲਕ ਬੰਦ ਹੋਈ, ਨੀਂਦ ਆਈ ਤੇ ਇਕ ਪੱਲ ਵਿਚ ਉਸ ਦਾ ਪਿਆਰਾ ਆ ਗਿਆ। ਇਹੀ ਕਾਰਨ ਕਿ ਸਾਨੂੰ ਸੌਂਦਿਆਂ ਕਿਉਂ ਕਿਹਾ ਜਾਂਦਾ ਹੈ ਕਿ ਵਾਹਿਗੁਰੂ ਵਾਹਿਗੁਰੂ ਕਰਿਆ ਕਰੋ, ਕਿਉਂਕਿ ਹੋ ਸਕਦਾ ਹੈ ਪਲਕ ਲੱਗੇ ਬਾਣੀ ਪੜ੍ਹਦਿਆਂ ਪੜ੍ਹਦਿਆਂ ਕਿਤੇ ਪਿਆਰਾ ਆਪ ਝਲਕ ਦੇ ਜਾਏ। ਉਸਨੇ ਜਦੋਂ ਪਿਆਰੇ ਨੂੰ ਫੜਨ ਦਾ ਯਤਨ ਕੀਤਾ ਤਾਂ ਅੱਖਾਂ ਖੁੱਲ੍ਹ ਗਈਆਂ ਤੇ ਉੱਚੀ ਉੱਚੀ ਰੋਣ ਲੱਗ ਪਈ। ਦਾਸੀ ਨੇ ਪੁੱਛਿਆ ਕਿ ਚੰਗੀ ਭਲੀ ਤੂੰ ਸੁੱਤੀ ਸੀ, ਇਕੋ ਦੱਮ ਉੱਚੀ ਉੱਚੀ ਕਿਉਂ ਰੋਈ ? ਉਸਦਾ ਉੱਤਰ ਸੀ ਕਿ ਲੋਕ ਸੌਂ ਕੇ ਆਪਣਾ ਆਪ ਸਭ ਕੁਝ ਗਵਾ ਦਿੰਦੇ ਹਨ, ਪਰ ਲੋਕੋ ! ਅੱਜ ਜਿਹੜਾ ਖ਼ਜ਼ਾਨਾ ਮੈਨੂੰ ਸੁੱਤਿਆਂ ਮਿਲਿਆ ਸੀ, ਉਹ ਮੈਂ ਜਾਗਦਿਆਂ ਗਵਾ ਲਿਆ ਹੈ। ਉਹਨਾਂ ਦਾ ਕਬਿਤ ਬੜਾ ਪਿਆਰਾ ਹੈ। ਉਹ ਕਬਿਤ ਹੈ-

*ਸੋਈ ਹੁਤੀ ਨਿਸ ਪਲੰਘ ਪਰ ਸਭ ਗਿਆਨ ਧਿਆਨ ਪੀਆ ਸੰਗ ਲਾਏ।*
*ਪਲਕ ਸੇ ਜਬ ਪਲਕ ਲੱਗੀ ਪਲ ਲਾਗਤ ਹੀ ਪਲ ਮੇ ਹੀ ਪੀਆ ਆਏ।*
*ਜਬ ਉਠੀ ਉਨਕੇ ਮਿਲਬੇ ਕੌ ਜਾਗ ਪਰੀ ਪੀਆ ਪਾਸ ਨਾ ਆਏ।*
*ਮੀਰਨ ਔਰ ਤੌ ਸੌਵਤ ਖੋਵਤ ਪਰ ਮੈਨੇ ਸਖੀ ਪੀਆ ਜਾਗ ਗਵਾਏ।*

ਗੁਰੂ ਅਰਜਨ ਸਾਹਿਬ ਨੇ ਬਚਨ ਕੀਤਾ-

*ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*

ਭਾਈ ਵੀਰ ਸਿੰਘ ਨੇ ਕਿਹਾ-

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾ ਗਲਵਕੜੀ ਪਾਈ।*

ਉਹ ਬਿਜਲੀ ਹੈ।

*ਨਿਰਾ ਨੂਰ ਤੁਸੀਂ ਹੱਥ ਨਾ ਆਏ ਸਾਡੀ ਕੰਬਦੀ ਰਹੀ ਕਲਾਈ।*

ਹੁਣ ਸੁਪਨਾ ਆਇਆ ਤੇ ਚਲਾ ਗਿਆ, ਹੁਣ ਕੀ ਕਰਾਂ ? ਕਹਿਣ ਲੱਗੇ ਜੇ ਸੁਪਨਾ ਆ ਕੇ ਚਲਾ ਗਿਆ ਹੈ ਤਾਂ ਫਿਰ ਕਿਸੇ ਸਾਹਿਬ ਦੀਆਂ ਬਾਤਾਂ ਅੰਦਰੋਂ ਕਰਨ ਵਾਲੇ ਨੂੰ ਆਵਾਜ਼ ਮਾਰ। ਗੁਰੂ ਕੋਲ ਜਾ, ਜਿਹੜਾ ਗੁਰੂ ਪ੍ਰਮਾਤਮਾ ਦੀਆਂ ਬਾਤਾਂ ਕਰਦਾ ਹੈ ਤੇ ਜਦੋਂ ਸਾਹਿਬ

ਦੀ ਗੱਲ ਗੁਰੂ ਦੱਸੇ ਤਾਂ ਫਿਰ ਇਕੋ ਕੰਮ ਕਰੀਂ ਕਿ ਆਪਣਾ ਸਿਰ ਵੱਢ ਕੇ ਉਸਦਾ ਆਸਣ ਬਣਾ ਦੇਈਂ। ਸਿਰ ਵੱਢ ਕੇ ਹੰਕਾਰ ਵੱਢ ਦੇਈਂ। ਫਿਰ ਪਿਆਰਾ ਕਦੀ ਵੀ ਤੇਰੇ ਤੋਂ ਦੂਰ ਨਹੀਂ। ਸਾਹਿਬ ਕਹਿੰਦੇ ਹਨ-

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਅੰਗ ੫੫੮)

ਹਜ਼ੂਰ ਕਹਿੰਦੇ ਹਨ ਕਿ ਅੱਜ ਸਾਵਣ ਆ ਗਿਆ। ਧੰਨ ਗੁਰੂ ਅਰਜਨ ਸਾਹਿਬ ਨੇ ਮੇਹਰ ਕੀਤੀ ਤੇ ਕਹਿਣ ਲੱਗੇ-

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਸਾਵਣ ਦੇ ਮਹੀਨੇ ਵਿਚ ਰੱਸ ਨਾਲ ਭਰੀ ਗਈ। ਕੌਣ ਜੀ ? ਕਾਮਣੀ, ਉਹ ਗੁਰਮੁਖ ਜਿਸਦੇ ਅੰਦਰ ਪ੍ਰਮਾਤਮਾ ਦਾ ਨਾਮ ਰੱਸ ਭਰਿਆ ਗਿਆ ਹੈ। ਪਤਾ ਹੈ ਕਿਵੇਂ ਸਾਵਣ ਦੇ ਮਹੀਨੇ ਵਿਚ ਰੱਸ ਭਰਿਆ ?

*ਚਰਨ ਕਮਲ ਸਿਉ ਪਿਆਰੁ॥*

ਜਦੋਂ ਪਿਆਰੇ ਦੇ ਚਰਨ ਕਮਲਾਂ ਨਾਲ ਪਿਆਰ ਬਣ ਗਿਆ। ਗੁਰੂ ਸਾਹਿਬ ਦਾ ਇਕ ਬਚਨ ਆਉਂਦਾ ਹੈ-

*ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ॥*
*ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ॥*

(ਅੰਗ ੧੨੮੦)

ਜਿਹੜੀ ਸੁਹਾਗਣ ਆਪਣੇ ਕੰਤ ਦੇ ਭਾਣੇ ਵਿਚ ਤੁਰਦੀ ਹੈ ਉਹ ਇਸ ਊਨਵ ਊਨਵ ਆਏ ਨੂੰ ਮਾਣਦੀ ਹੈ। ਉਸ ਦੀਆਂ ਅੱਖਾਂ ਰੱਸ ਨਾਲ ਭਰੀਆਂ ਗਈਆਂ। ਉਸਦੇ ਕੰਨਾਂ ਦੇ ਕਟੋਰੇ ਰੱਸ ਨਾਲ ਭਰੇ ਗਏ। ਉਸਦੀ ਜੀਭ ਰੱਸ ਨਾਲ ਭਰੀ ਗਈ। ਸੱਚ ਜਾਣੋ, ਉਸਦਾ ਰੋਮ ਰੋਮ ਪਿਆਰੇ ਦੇ ਰੱਸ ਵਿਚ ਮਗਨ ਹੋ ਗਿਆ। ਭਾਂਡਾ ਖ਼ਾਲੀ ਹੋਵੇਗਾ ਤਾਂ ਹੀ ਕੋਈ ਚੀਜ਼ ਪਾਵਾਂਗੇ। ਹੁਣ ਵਾਹਿਗੁਰੂ ਜੀ ਦੇ ਚਰਨ ਕੀ ਹਨ ? ਪਿਆਰਿਉ ! ਚਰਨ ਹਨ ਗੁਰੂ ਦਾ ਸ਼ਬਦ, ਗੁਰੂ ਦਾ ਨਾਮ। ਜਦੋਂ ਗੁਰੂ ਬਾਣੀ ਵਿਚ ਕਹਿੰਦੇ ਹਨ-

*ਮਾਈ ਚਰਨ ਗੁਰ ਮੀਠੇ॥*

(ਅੰਗ ੭੧੭)

ਚਰਨ ਮਿੱਠੇ ਹਨ, ਸ਼ਬਦ ਮਿੱਠਾ ਹੈ। ਕਬੀਰ ਸਾਹਿਬ ਨੂੰ ਪੁੱਛੋ, ਕਹਿਣ ਲੱਗੇ-

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥*

(ਅੰਗ ੧੩੭੦)

*ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*
*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥*

(ਅੰਗ ੬੮੪)

ਇਕ ਖਿਨ ਲਾਇਆ, ਗੁਰੂ ਦੇ ਕਮਲ ਵਰਗੇ ਸੋਹਣੇ ਚਰਨਾਂ ਨਾਲ ਪਿਆਰ ਬਣ ਗਿਆ।

ਪਿਆਰਿਉ ! ਕਮਲ ਦੀਆਂ ਉਦਾਹਰਨਾਂ ਬੜੀਆਂ ਸੋਹਣੀਆਂ ਹਨ। ਇਕ ਦਿਨ ਮੈਂ ਇਕ ਸੱਜਣ ਦੇ ਬਚਨ ਪੜ੍ਹ ਰਿਹਾ ਸੀ। ਉਹ ਕਹਿੰਦੇ ਹਨ ਕਿ ਸੂਰਜ ਦਾ ਮੁਖ ਸੂਰਜ ਵਰਗਾ ਹੈ ਤੇ ਚਰਨ ਕਮਲ ਵਰਗੇ ਹਨ। ਕਿਉਂ ? ਕਥਨੀ ਤੇ ਕਰਨੀ ਇਕੋ ਹੈ। ਜੇ ਸੂਰਜ ਚੜ੍ਹੇਗਾ ਤਾਂ ਕਮਲ ਖਿੜੇਗਾ, ਜੇ ਸੂਰਜ ਹੀ ਨਾ ਚੜ੍ਹਿਆ ਤਾਂ ਕਮਲ ਖਿੜਨਾ ਕਿਥੋਂ ਹੈ। ਕਮਲ ਨੂੰ ਪਿਆਰ ਕਿਵੇਂ ਕੀਤਾ ਜਾਂਦਾ ਹੈ ? ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮਾਂ ਨੇ ਕਿਹਾ ਸੀ ਕਿ-

*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*

(ਅੰਗ ੪੯੬)

ਹੇ ਸੱਚੇ ਪਾਤਿਸ਼ਾਹ ! ਕਿਤੇ ਚਰਨ ਵਰਗੇ ਕਮਲ ਫੜਾ। ਪਿਆਰਿਉ ! ਉਥੇ ਭਵਰਾ ਬੈਠਦਾ ਹੈ, ਸੁਗੰਧੀ ਲੈ ਕੇ ਤੁਰ ਜਾਂਦਾ ਹੈ, ਗੂੰਜਾਂ ਪਾਉਂਦਾ ਹੈ। ਉਹ ਗੂੰਜ ਜ਼ਰੂਰ ਪਾਉਂਦਾ ਹੈ, ਪਰ ਉੱਨੀ ਦੇਰ ਤੱਕ ਜਦੋਂ ਤੱਕ ਫੁੱਲ ਉਤੇ ਨਹੀਂ ਬੈਠਾ, ਪਰ ਜਦੋਂ ਫੁੱਲ ਉਤੇ ਬੈਠ ਕੇ ਮਕਰੰਦ ਨੂੰ ਚੂਸਦਾ ਹੈ ਤਾਂ ਫਿਰ ਚੁੱਪ ਕਰ ਜਾਂਦਾ ਹੈ। ਜੇ ਉਸਨੂੰ ਪੁੱਛੀਏ ਕਿ ਹੁਣ ਕਿਉਂ ਨਹੀਂ ਤੂੰ ਬੋਲਦਾ ? ਤਾਂ ਕਹਿਣ ਲੱਗਾ ਕਿ ਬੋਲੀਦਾ ਉਦੋਂ ਹੈ ਜਦੋਂ ਮੂੰਹ ਖ਼ਾਲੀ ਹੋਵੇ। ਕੀ ਕਰਾਂ, ਚਰਨ ਕਮਲਾਂ ਨਾਲ ਪਿਆਰ ਪੈ ਗਿਆ ਹੈ। ਹੁਣ ਮੇਰੀ ਚੁੱਪ ਦਾ ਰੱਸ ਹੀ ਆਪਣਾ ਹੈ।

*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥*

(ਅੰਗ ੪੯੬)

ਹੇ ਗੁਰੂ ਅਰਜਨ ਦੇਵ ਜੀ ! ਤੁਹਾਨੂੰ ਮਾਤਾ ਨੇ ਅਸੀਸ ਦਿੱਤੀ ਹੈ। ਕ੍ਰਿਪਾ ਕਰੋ ਅੱਜ ਇੰਨੇ ਜਗਿਆਸੂ ਬੈਠੇ ਹਨ, ਇਸ ਮਨ ਨੂੰ ਭਵਰਾ ਬਣਾ ਦਿਉ। ਠੀਕ ਹੈ ਕਮਲ ਨਾਲ ਤੁਸੀਂ ਉਦਾਹਰਨ ਦਿੱਤੀ ਹੈ। ਦੁਨੀਆਂ ਦੇ ਕਮਲ ਭਵਰੇ ਨੂੰ ਆਪਣੇ ਵਿਚ ਰੱਖਕੇ ਮਾਰ ਦਿੰਦੇ ਹਨ। ਤੁਸੀਂ ਜਿਨ੍ਹਾਂ ਨੂੰ ਆਪਣੇ ਚਰਨ ਕਮਲਾਂ ਵਿਚ ਰੱਖ ਲਉ, ਉਹਨਾਂ ਨੂੰ ਤੁਸੀਂ ਤਾਰ ਦਿੰਦੇ ਹੋ। ਕਮਲ ਮਾਰਦਾ ਹੈ ਤੇ ਗੁਰੂ ਦੇ ਚਰਨ ਕਮਲ ਤਾਰਦੇ ਹਨ। ਤੁਹਾਡੇ ਚਰਨਾਂ ਨਾਲ ਪਿਆਰ ਬਣ

ਜਾਏ। ਹਾਂ, ਜਦੋਂ ਕਮਲ ਦੇ ਨੇੜੇ ਜਾਉ ਤਾਂ ਉਸਦੀ ਸੁਗੰਧੀ ਨੂੰ ਮਾਣੋ। ਹਜ਼ੂਰ ਕਹਿ ਰਹੇ ਹਨ ਕਿ ਜਿਸਦਾ ਪਿਆਰ ਪੈ ਗਿਆ,

*ਮਨੁ ਤਨੁ ਰਤਾ ਸਚ ਰੰਗਿ*

ਮਨ ਵੀ ਰੰਗਿਆ ਗਿਆ ਸੱਚੇ ਵਿਚ ਤੇ ਤਨ ਵੀ ਰੰਗਿਆ ਗਿਆ।

*ਇਕੋ ਨਾਮੁ ਅਧਾਰੁ॥*

(ਅੰਗ ੧੩੪)

ਉਹਨਾਂ ਨੇ ਆਪਣੀ ਜ਼ਿੰਦਗੀ ਦਾ ਆਧਾਰ ਨਾਮ ਬਣਾਇਆ। ਹੁਣ ਨਾਮ ਨਿਰਜਿੰਦ ਨਹੀਂ। ਪਿਆਰਿਉ

*ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥*

(ਅੰਗ ੨੬੩)

ਜਿੱਥੇ ਸਿਮਰਨ ਹੈ, ਉਥੇ ਰੱਬ ਹੁੰਦਾ ਹੈ। ਅਸੀਂ ਜੇ ਸੋਚੀਏ ਕਿ ਵਾਹਿਗੁਰੂ ਵਾਹਿਗੁਰੂ ਕਹਿੰਦੇ ਹਾਂ ਤਾਂ ਕੀ ਇਹ ਆਧਾਰ ਬਣੇਗਾ ? ਨਹੀਂ, ਨਾਮ ਰੱਬ ਹੈ। ਪ੍ਰਮਾਤਮਾ ਕਹਿੰਦੇ ਹਨ, ਮੈਂ ਨਾਮ ਵਿਚ ਵੱਸਦਾ ਹਾਂ। ਜਿਨ੍ਹਾਂ ਨੇ ਨਾਮ ਨੂੰ ਆਧਾਰ ਬਣਾਇਆ ਹੈ, ਉਹਨਾਂ ਨੂੰ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ–

*ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥*

(ਸੁਖਮਨੀ ਸਾਹਿਬ)

ਤੇ ਗੁਰੂ ਅਮਰਦਾਸ ਜੀ ਕਹਿੰਦੇ ਹਨ–

*ਸਾਚਾ ਨਾਮੁ ਮੇਰਾ ਆਧਾਰੋ॥*

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭ ਗਵਾਈਆ॥*

*ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥*

ਕੀ ਇੱਛਾ ਬਣ ਗਈ ਸੀ ? ਮੈਨੂੰ ਧਨ ਮਿਲ ਜਾਏ, ਧਨ ਮਿਲ ਗਿਆ ?

*ਇਛਾ ਸਭਿ ਪੁਜਾਈਆ॥*

ਦਾ ਅਰਥ ਹੈ ਅੰਦਰ ਇੱਛਾ ਦੇ ਫੁਰਨੇ ਹੀ ਖ਼ਤਮ ਕਰ ਦਿੱਤੇ। ਇਹ ਨਾਮ ਆਧਾਰ ਕਿਥੋਂ ਮਿਲਿਆ ? ਕਹਿਣ ਲੱਗੇ–

*ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ*

ਧੰਨ ਗੁਰੂ ਨਾਨਕ ਸਾਹਿਬ ਜੀ ਤੋਂ, ਧੰਨ ਗੁਰੂ ਗ੍ਰੰਥ ਸਾਹਿਬ ਜੀ ਤੋਂ।

*ਜਿਸ ਦੀਆ ਏਹਿ ਵਡਿਆਈਆ॥*

ਕੀ ਵਡਿਆਈਆਂ ? ਕਿ

*ਸਾਚਾ ਨਾਮੁ ਮੇਰਾ ਆਧਾਰੋ ॥*

(ਅੰਗ ੯੧੭)

ਜਿਹੜਾ ਨਾਮ ਜੱਪਣ ਵਾਲਾ ਹੈ ਉਸਦੇ ਸਾਹਮਣੇ ਦੁਨੀਆਂ ਦੇ ਰੰਗ ਆਉਂਦੇ ਹਨ ਕਾਮਣੀ ਬਣ ਕੇ, ਮਾਇਆ ਬਣ ਕੇ, ਕਰਾਮਾਤਾਂ ਬਣ ਕੇ, ਫਿਰ ਉਹ ਕਹਿੰਦਾ ਹੈ-

*ਬਿਖਿਆ ਰੰਗ ਕੂੜਾਵਿਆ*

ਬਿਖਿਆ ਦਾ ਅਰਥ ਹੈ ਜ਼ਹਿਰ। ਸੰਸਾਰ ਦਾ ਰੰਗ ਝੂਠਾ ਹੈ। ਗੁਰੂ ਸਾਹਿਬ ਕਹਿੰਦੇ ਹਨ-

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥*

(ਅੰਗ ੭੯੪)

*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥*

ਅੱਜ ਸਾਵਣ ਦੇ ਮਹੀਨੇ ਵਿਚ ਸਵੇਰੇ ਜਗਿਆਸੂ ਉੱਠਿਆ। ਮੀਂਹ ਪਿਆ ਤੇ ਅਰਦਾਸ ਕਰਕੇ ਕਹਿੰਦਾ ਹੈ-

*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥*

ਸਾਵਣ ਦੇ ਮਹੀਨੇ ਵਿਚ ਬਰਸਾਤ ਕਰਨ ਵਾਲਿਆ ! ਕ੍ਰਿਪਾ ਕਰ, ਮੂੰਹ ਵਿਚ ਅੰਮ੍ਰਿਤ ਦੀ ਬੂੰਦ ਸੁੱਟ। ਗੁਰੂ ਸਾਧੂ ਨੂੰ ਮਿਲ ਕੇ ਨਾਮ ਦੀ ਬੂੰਦ ਪੀਤੀ। ਜਿਨ੍ਹਾਂ ਨੂੰ ਇਕ ਬੂੰਦ ਹੀ ਮਿਲ ਜਾਏ, ਪਿਆਲੇ ਨਾ ਮੰਗੀਏ।

ਭਾਈ ਗੁਰਦਾਸ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਅਸੀਂ ਪਿਆਲਿਆਂ ਦੀ ਹੈਸੀਅਤ ਵਾਲੇ ਨਹੀਂ। ਪਿਆਲੇ ਉਹਨਾਂ ਨੂੰ ਮਿਲਦੇ ਹਨ ਜਿਹੜੇ ਤੇਰੇ ਕੋਲ ਬੈਠੇ ਹੋਣ। ਅਸੀਂ ਕਿਸੇ ਨੂੰ ਸੱਦਾ ਦੇਈਏ, ਉਹ ਭੋਜਨ ਛੱਕਦਾ ਹੈ। ਕਈ ਬੰਦੇ ਗ਼ਰੀਬੀ ਦੇ ਮਾਰੇ ਅਜਿਹੇ ਹੁੰਦੇ ਹਨ, ਉਹ ਵਿਚਾਰੇ ਬਾਹਰ ਪੱਤਲਾਂ ਹੀ ਚੁੱਕੀ ਜਾਂਦੇ ਹਨ ਕਿ ਚੱਲੋ ਕਿਤੇ ਇਕ ਦਾਣਾ ਹੀ ਮਿਲ ਜਾਏ। ਭਾਈ ਸਾਹਿਬ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ! ਅਸੀਂ ਪਿਆਲੇ ਪੀਣ ਵਾਲਿਆਂ ਦੇ ਯੋਗ ਨਹੀਂ। ਜਿਥੇ ਤੇਰਾ ਪਿਆਲਾ ਪਿਆ ਹੋਵੇਗਾ, ਇਕ ਬੂੰਦ ਵਿਚ ਛੱਡ ਦੇਈਂ, ਸਾਡਾ ਉਸਦੇ ਨਾਲ ਹੀ ਸਵਰ ਜਾਣਾ ਹੈ।

*ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ।*

(ਵਾਰ ੧੧, ਪਉੜੀ ੧)

ਇਕ ਬੂੰਦ ਹੀ ਦੇ ਜਾ। ਕਹਿੰਦੇ ਹਨ ਕਿ ਹਾੜ ਵਿਚ ਤੱਪਦਾ ਸੀ, ਹੁਣ ਸਾਵਣ ਇਕੱਲਾ ਨਹੀਂ ਹਰਿਆ ਹੋਇਆ-

*ਵਣੁ ਤਿਣੁ ਪ੍ਰਭ ਸੰਗਿ ਮਉਲਿਆ*

ਪ੍ਰਮਾਤਮਾ ਦੀ ਕ੍ਰਿਪਾ ਨਾਲ ਜਿਸ ਦਿਨ ਸਾਧੂ ਗੁਰੂ ਨੇ ਨਾਮ ਦੀ ਬੂੰਦ ਦਿੱਤੀ, ਇਕੱਲਾ ਸਰੀਰ ਨਹੀਂ, ਸਰੀਰ ਦਾ ਰੋਮ ਰੋਮ ਖਿੜ ਗਿਆ।

*ਸੰਮ੍ਰਥ ਪੁਰਖ ਅਪਾਰੁ॥*

ਉਸ ਸਮਰੱਥ ਦਾਤੇ ਨੇ ਕ੍ਰਿਪਾ ਕਰ ਦਿੱਤੀ। ਕਹਿਣ ਲੱਗੇ ਕਿ ਹੁਣ ਤੂੰ ਵੀ ਬੇਨਤੀ ਕਰ ਲੈ~

*ਹਰਿ ਮਿਲਣੈ ਨੋ ਮਨੁ ਲੋਚਦਾ*

ਮਨ ਤਾਂ ਲੋਚਦਾ ਹੈ ਪਰ ਕਮਾਈ ਕੋਈ ਨਹੀਂ, ਕੀ ਕਰਾਂ ? ਮੇਰੇ ਕੋਲ ਜੀਵਨ ਕੋਈ ਨਹੀਂ।

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥*

(ਅੰਗ ੨੪੩)

*ਉਮਕਿਓ ਹੀਉ ਮਿਲਨ ਪ੍ਰਭ ਤਾਈ॥*
*ਖੋਜਤ ਚਰਿਓ ਦੇਖਉ ਪ੍ਰਿਅ ਜਾਈ॥*

(ਅੰਗ ੭੩੭)

ਕਹਿਣ ਲੱਗੇ

*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*

ਕ੍ਰਿਪਾ ਕਰੋ, ਬਖ਼ਸ਼ਿਸ਼ ਕਰੋ, ਮੈਨੂੰ ਮਿਲਾ ਲਵੋ।

*ਜਿਨੀ ਸਖੀਏ ਪ੍ਰਭੁ ਪਾਇਆ*

ਜਿਨ੍ਹਾਂ ਗੁਰਮੁਖ ਸਖੀਆਂ ਨੂੰ ਸਾਵਣ ਦੇ ਮਹੀਨੇ ਵਿਚ ਸਾਈਂ ਮਿਲ ਗਿਆ,

*ਯਾਰ ਵੇ ਪ੍ਰਿਅ ਹਭੇ ਸਖੀਆ॥*

(ਅੰਗ ੭੦੩)

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*

ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

*ਨਾਨਕ ਹਰਿ ਜੀ ਮਇਆ ਕਰਿ*

ਗੁਰੂ ਨਾਨਕ ਸਾਹਿਬ ਬੇਨਤੀ ਕਰਦੇ ਹਨ ਕਿ ਪ੍ਰਭੂ ਜੀ ! ਕ੍ਰਿਪਾ ਕਰੋ, ਦਇਆ ਕਰੋ,

ਮੇਹਰ ਕਰੋ।

*ਸਬਦਿ ਸਵਾਰਣਹਾਰੁ॥*

ਸ਼ਬਦ ਰਾਹੀਂ ਮੇਰੀ ਜ਼ਿੰਦਗੀ ਨੂੰ ਸਵਾਰ ਦਿਉ। ਸ਼ਬਦ ਰਾਹੀਂ ਮੇਰੇ ਜੀਵਨ ਨੂੰ ਸੁੱਖ ਦਿਉ।

*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ ੬॥*

ਸਾਵਣ ਦਾ ਮਹੀਨਾ ਗੁਰਮੁਖੋ ! ਉਹਨਾਂ ਸੁਹਾਗਣਾਂ ਲਈ ਚੰਗਾ ਹੈ ਜਿਨ੍ਹਾਂ ਨੇ ਗਲੇ ਵਿਚ ਵਾਹਿਗੁਰੂ ਵਾਹਿਗੁਰੂ ਦਾ ਹਾਰ ਪਾ ਲਿਆ ਹੈ, ਸੋਨੇ ਦਾ ਹਾਰ ਨਹੀਂ। ਬਾਣੀ ਵਿਚ ਬਚਨ ਆਉਂਦਾ ਹੈ ਕਿ ਸੋਨੇ ਦਾ ਹਾਰ ਪਾਇਆ ਤੇ ਪਿਆਰਾ ਮਿਲਣ ਲੱਗਾ ਤਾਂ ਰੁਕਾਵਟ ਬਣ ਗਿਆ। ਕਹਿੰਦੇ ਨੇ ਗਲੇ ਵਿਚ ਨਾਮ ਦਾ ਹਾਰ ਪਾਇਆ ਤਾਂ ਪਿਆਰੇ ਨਾਲ ਮੇਲ ਹੋ ਗਿਆ। ਆਉ, ਦਾਤਾ ਮੇਹਰ ਕਰੇ, ਅਸੀਂ ਵੀ ਅਰਦਾਸ ਕਰੀਏ ਕਿ ਸਤਿਗੁਰੂ ! ਬਣੋ ਬੱਦਲ ਤੇ ਬਬੀਹੇ ਦੀ ਤਰ੍ਹਾਂ ਕਦੀ ਪੁਕਾਰੀਏ। ਕ੍ਰਿਪਾ ਕਰ ਦਾਤਾ !

*ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥*

(ਅੰਗ ੧੨੮੫)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਆਪ ਕ੍ਰਿਪਾਲੂ ਸਾਧ ਸੰਗਤਿ ਜੀ ਬਖ਼ਸ਼ ਦੇਣਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ

*ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥*
*ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸ॥*
*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥*
*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਸ਼ਬਦ ਦੀ ਕਮਾਈ ਨਾਲ ਤੇ ਗੁਰੂ ਦੇ ਚਰਨਾਂ ਵਿਚ ਟਿੱਕ ਕੇ ਕੀਤੀ ਹੋਈ ਗਾਖੜੀ ਕਾਰ ਨਾਲ, ਸੇਵਾ ਦੇ ਨਾਲ ਪਰਮ ਪੱਦ ਦੀ ਪ੍ਰਾਪਤੀ ਕੀਤੀ। ਇਕ ਉਹਨਾਂ ਨੇ ਸਿਮਰਨ ਕੀਤਾ ਤੇ ਦੂਜਾ ਸੇਵਾ ਕੀਤੀ।

ਅਸਲ ਵਿਚ ਸੇਵਾ ਤੇ ਸਿਮਰਨ ਸਿੱਖੀ ਦੇ ਮਾਨੋ ਦੋ ਥੰਮ੍ਹ ਹਨ, ਜਿਨ੍ਹਾਂ ਥੰਮਾਂ ਦੇ ਆਸਰੇ ਸਿੱਖ ਦੀ ਜੀਵਨ - ਇਮਾਰਤ ਖਲੋਂਦੀ ਹੈ। ਸਿਮਰਨ ਅਤੇ ਸੇਵਾ ਸਿੱਖੀ ਦੇ ਮਾਨੋ ਦੋ ਪੰਖ ਹਨ, ਜਿਨ੍ਹਾਂ ਦੀ ਉਡਾਰੀ ਦੀ ਬਰਕਤ ਨਾਲ ਸਿੱਖ ਆਤਮਕ ਮੰਡਲ ਵਿਚ ਉਡਾਰੀਆਂ ਮਾਰਦਾ ਹੈ। ਸਿਮਰਨ ਤੇ ਸੇਵਾ ਸਿੱਖੀ ਜੀਵਨ ਦੀ ਨੌਕਾ ਦੇ ਦੋ ਚੱਪੂ ਹਨ ਤੇ ਜਿਵੇਂ ਬੇੜੀ ਨੂੰ ਚੱਪੂ ਮਾਰੀਏ ਤਾਂ ਦਰਿਆ ਦੇ ਪਾਣੀ ਨੂੰ ਚੀਰ ਕੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਲੱਗ ਜਾਂਦੀ ਹੈ, ਇਸੇ ਤਰ੍ਹਾਂ ਜਿਸ ਕੋਲ ਸ਼ਬਦ ਦੀ ਕਮਾਈ ਤੇ ਗੁਰੂ ਦੀ ਦਿੱਤੀ ਹੋਈ ਹੱਥੀਂ ਸੇਵਾ ਹੈ, ਸਿਮਰਨ ਤੇ ਸੇਵਾ ਦੇ ਚੱਪੂ ਨਾਲ ਸਿੱਖ ਦੇ ਜੀਵਨ ਦੀ ਨਈਆ ਵੀ ਕਿਨਾਰੇ ਲੱਗਦੀ ਹੈ।

ਗੁਰੂ ਸਾਹਿਬ ਦੇ ਅੰਮ੍ਰਿਤ ਬਚਨਾਂ ਵਿਚੋਂ ਪਹਿਲਾ ਬਚਨ ਹੈ ਕਿ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਕੀਤੀ। ਸ਼ਬਦ ਦਾ ਵਿਸ਼ਾ ਕਿੰਨਾ ਕੁ ਗੂੜ੍ਹਾ ਹੈ ਕਿ ਜੇ ਕੇਵਲ ਆਪਾਂ ਬਾਹਰਮੁਖੀ ਅਰਥ ਕਰ ਦੇਈਏ ਤਾਂ ਹੋ ਸਕਦਾ ਹੈ ਛੇਤੀ ਸਮਝ ਪੈਂਦੇ ਹਨ। ਅਸਲ ਵਿਚ ਸ਼ਬਦ ਨੂੰ ਹਰ ਧਰਮ ਦੇ ਵਿਚ ਸਵੀਕਾਰ ਕੀਤਾ ਗਿਆ ਹੈ। ਚਾਹੇ ਯਹੂਦੀ ਮੱਤ ਹੈ, ਚਾਹੇ

ਇਸਲਾਮ ਹੈ, ਭਾਵੇਂ ਹਿੰਦੂ ਮੱਤ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਦੇ ਅਰਥ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਬਾਰ੍ਹਾਂ ਕੀਤੇ ਹਨ। ਉਹਨਾਂ ਅਨੁਸਾਰ ਸ਼ਬਦ ਦਾ ਅਰਥ ਹੁਕਮ, ਨਾਮ, ਭੈਅ, ਗੁਰੂ ਉਪਦੇਸ਼, ਗੁਰ ਮੰਤਰ, ਗਿਆਨ ਆਦਿ ਕੀਤੇ।

ਸ਼ਬਦ ਦੇ ਅੰਤਰੀਵ ਭਾਵ ਨੂੰ ਜਦੋਂ ਅਸੀਂ ਸਮਝਦੇ ਹਾਂ ਤਾਂ ਸੱਚ ਜਾਣੋ ਸ਼ਬਦ ਪ੍ਰਮਾਤਮਾ ਦੀ ਇਕ ਉਹ ਸ਼ਕਤੀ ਹੈ ਜਿਸ ਸ਼ਬਦ ਦੀ ਬਰਕਤ ਨਾਲ ਇਕ ਖਿਨ ਵਿਚ ਕਰੋੜਾਂ ਬ੍ਰਹਿਮੰਡ ਸਿਰਜੇ ਜਾਂਦੇ ਹਨ ਤੇ ਸ਼ਬਦ ਦੇ ਨਾਲ ਹੀ ਇਹਨਾਂ ਸਾਰਿਆਂ ਨੂੰ ਉਹ ਲੈਅ ਕਰ ਸਕਦਾ ਹੈ। ਇਸ ਸ਼ਬਦ ਨੂੰ ਮੇਰੇ ਧੰਨ ਗੁਰੂ ਨਾਨਕ ਸਾਹਿਬ ਨੇ ਬਾਣੀ ਵਿਚ ਹੁਕਮ ਸ਼ਬਦ ਨਾਲ ਵੀ ਵਰਣਨ ਕੀਤਾ ਹੈ। ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਹੁਕਮੀ ਹੋਵਨਿ ਆਕਾਰ*

ਉਸਦੇ ਹੁਕਮ ਨਾਲ, ਉਸਦੇ ਸ਼ਬਦ ਨਾਲ ਸਾਰਾ ਆਕਾਰ, ਸਾਰੇ ਵਿਸਥਾਰ ਹੋਏ ਹਨ।

*ਹੁਕਮੁ ਨ ਕਹਿਆ ਜਾਈ॥*

ਕਿਸੇ ਕੋਲ ਕੋਈ ਸਮਰੱਥਾ ਨਹੀਂ ਕਿ ਉਸਦੇ ਹੁਕਮ ਨੂੰ ਬਿਆਨ ਕਰ ਸਕੇ।

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*

ਜਿਸਨੂੰ ਹੁਕਮ ਦੀ, ਸ਼ਬਦ ਦੀ ਸਮਝ ਪੈ ਗਈ, ਸਾਹਿਬ ਕਹਿੰਦੇ ਹਨ-

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ੨॥*

(ਜਪੁਜੀ ਸਾਹਿਬ)

ਉਸ ਸ਼ਬਦ ਨੂੰ ਜਿਹੜਾ ਸਮਝ ਜਾਏ, ਉਹ ਫਿਰ ਹਉਮੈ ਭਰੀਆਂ ਗੱਲਾਂ ਨਹੀਂ ਕਰਦਾ। ਇਸੇ ਸ਼ਬਦ ਦੀ ਗੱਲ ਕਰਦਿਆਂ ਮੇਰੇ ਕ੍ਰਿਪਾਲੂ ਦਾਤਾ ਜੀ ਨੇ ਇਸ ਲਈ ਇਕ ਸ਼ਬਦ ਭੈਅ ਵੀ ਵਰਤਿਆ ਹੈ। ਅਸੀਂ ਜਦੋਂ ਇਥੇ ਪੜ੍ਹਦੇ ਹਾਂ ਕਿ ਉਸਦੇ ਹੁਕਮ ਵਿਚ ਸਾਰੇ ਆਕਾਰ ਹਨ, ਉਸਦੇ ਹੁਕਮ ਵਿਚ ਚੰਗੇ ਅਤੇ ਮੰਦੇ ਹਨ ਤੇ ਆਸਾ ਦੀ ਵਾਰ ਵਿਚ ਮੇਰੇ ਗੁਰੂ ਨਾਨਕ ਸਾਹਿਬ ਨੇ ਇਹੀ ਕ੍ਰਿਪਾ ਕੀਤੀ ਹੈ। ਕਹਿਣ ਲੱਗੇ-

*ਭੈ ਵਿਚਿ ਪਵਣੁ ਵਹੈ ਸਦਵਾਉ॥*
*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਧਰਤੀ ਦਬੀ ਭਾਰਿ॥*

*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥*
*ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥*

(ਆਸਾ ਦੀ ਵਾਰ)

ਉਹ ਭੈਅ ਵਿਚ ਹਨ। ਉਹ ਕਿਹੋ ਜਿਹਾ ਹੁਕਮ ਹੈ ? ਇਸਦੇ ਸੰਬੰਧ ਵਿਚ ਮੇਰੇ ਕ੍ਰਿਪਾਲੂ ਦਾਤਾ ਜੀ ਦੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਸ਼ਬਦ ਨਾਲ ਉਸਨੇ ਪਸਾਰਾ ਕਰ ਦਿੱਤਾ। ਦਾਤਾਰ ਜੀ ਨੇ ਅੰਮ੍ਰਿਤ ਬਚਨ ਕਹੇ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

(ਜਪੁਜੀ ਸਾਹਿਬ)

ਉਸਨੇ ਲੱਖਾਂ ਜ਼ਿੰਦਗੀ ਦੇ ਦਰਿਆ ਆਪਣੇ ਹੁਕਮ ਵਿਚ ਆਪਣੇ ਸ਼ਬਦ ਨਾਲ ਬਣਾ ਦਿੱਤੇ। ਮੇਰੇ ਗੁਰੂ ਕਲਗੀਧਰ ਜੀ ਦਾ ਬਚਨ ਪੜ੍ਹੀਏ। ਆਪ ਚੌਪਈ ਸਾਹਿਬ ਦਾ ਪਾਠ ਕਰਦੇ ਹੋ ਤੇ ਸਾਹਿਬ ਨੇ ਫ਼ੁਰਮਾਇਆ ਹੈ ਕਿ ਜਦੋਂ ਉਸਦੀ ਆਪਣੀ ਮੌਜ ਆਈ ਤਾਂ ਉਸਨੇ ਸ਼ਬਦ ਦੇ ਨਾਲ ਸਾਰਾ ਵਿਸਥਾਰ ਕਰ ਦਿੱਤਾ। ਇਸਦੇ ਵਿਚ ਜੀਵ, ਜੰਤੂ, ਪਹਾੜ, ਪਾਣੀ, ਰੁੱਖ ਆਦਿ। ਤੇ ਸ਼ਬਦ ਦਾ ਅਰਥ ਕੇਵਲ ਇਹ ਧਰਤੀ ਨਾ ਸਮਝਿਓ। ਨਹੀਂ, ਸ਼ਬਦ ਇੰਨਾ ਕੁ ਬੇਅੰਤ ਹੈ ਕਿ ਉਸਦੇ ਇਕ ਸ਼ਬਦ ਨੇ ਪਤਾ ਨਹੀਂ ਕਿੰਨੇ ਕੁ ਬ੍ਰਹਿਮੰਡ, ਕਿੰਨਾ ਕੁਝ ਸਿਰਜ ਦਿੱਤਾ।

ਪਿਆਰਿਓ ! ਅਸੀਂ ਤਾਂ ਉਸਦੇ ਸਿਰਜੇ ਹੋਏ ਵਿਚ ਇਕ ਨਿੱਕੇ ਜਿਹੇ ਸੂਖਸ਼ਮ ਟੁਕੜੇ ਵਿਚ ਰਹਿੰਦੇ ਹਾਂ। ਇਹੋ ਜਿਹੀਆਂ ਬੇਅੰਤ ਧਰਤੀਆਂ ਉਸਦੇ ਸ਼ਬਦ ਵਿਚ ਪੈਦਾ ਹੋ ਗਈਆਂ। ਦਾਤਾਰ ਦੇ ਬਚਨ ਹਨ-

*ਜਬ ਉਦਕਰਖ ਕਰਾ ਕਰਤਾਰਾ॥*

ਪ੍ਰਭੂ ਆਪਣੀ ਮੌਜ ਵਿਚ ਆਏ, ਉਹਨਾਂ ਸ਼ਬਦ ਦੇ ਨਾਲ ਆਪਣਾ ਵਿਸਥਾਰ ਕੀਤਾ। ਕੀ ਬਣਾਇਆ ?

*ਪ੍ਰਜਾ ਧਰਤ ਤਬ ਦੇਹ ਅਪਾਰਾ॥*

ਉਸਨੇ ਪ੍ਰਜਾ ਬਣਾਈ, ਸੰਸਾਰ ਬਣਾਇਆ, ਸਰੀਰ ਬਣਾਏ।

*ਜਬ ਆਕਰਖ ਕਰਤ ਹੋ ਕਬਹੂੰ॥*
*ਤੁਮ ਮੈਂ ਮਿਲਤ ਦੇਹ ਧਰ ਸਬਹੂੰ॥* (ਚੌਪਈ ਸਾਹਿਬ)

ਜਦੋਂ ਤੁਸੀਂ ਇਸ ਨੂੰ ਸੰਕੋਚਿਆ ਤਾਂ ਜਿੰਨੇ ਵੀ ਜੀਵ ਤੇਰੇ ਪੈਦਾ ਕੀਤੇ ਹੋਏ ਸਨ ਹੇ ਮੇਰੇ ਦਾਤਾ ! ਤੇਰੀ ਸ਼ਬਦ ਦੀ ਕ੍ਰਿਪਾ ਦੇ ਨਾਲ ਹੀ ਉਹ ਲੀਨ ਹੋ ਗਏ। ਗੁਰੂ ਅਰਜਨ ਸਾਹਿਬ ਕਹਿਣ ਲੱਗੇ-

*ਹਰਨ ਭਰਨ ਜਾ ਕਾ ਨੇਤ੍ਰ ਫੋਰੁ॥*

(ਅੰਗ ੨੮੪)

ਅੱਖ ਝਮਕਣ ਦੀ ਦੇਰ ਵਿਚ ਉਸ ਪਿਆਰੇ ਪ੍ਰਭੂ ਨੇ ਸਭ ਕੁਝ ਸਿਰਜ ਦਿੱਤਾ ਅਤੇ ਅੱਖ ਝਮਕਣ ਵਿਚ ਉਹ ਸਭ ਕੁਝ ਸਮੇਟ ਵੀ ਸਕਦਾ ਹੈ।

ਸ਼ਬਦ ਦਾ ਅੱਖਰੀ ਅਰਥ ਧਰਮ ਵੀ ਹੈ। ਸ਼ਬਦ ਦਾ ਅਰਥ ਈਮਾਨ ਵੀ ਹੈ। ਧੰਨ ਗੁਰੂ ਅੰਗਦ ਦੇਵ ਕ੍ਰਿਪਾਲੂ ਜੀ ਨੇ ਸ਼ਬਦ ਦੀ ਗੱਲ ਕਰਦਿਆਂ ਸਾਡੇ ਜਿਹੜੇ ਫਿਰਕੇ ਬਣੇ ਹਨ, ਚਾਹੇ ਵਰਨ-ਵੰਡ ਅਨੁਸਾਰ, ਚਾਹੇ ਆਪਣੇ ਆਪਣੇ ਮਜ਼ਹਬ ਅਨੁਸਾਰ, ਪਰ ਗੁਰੂ ਅੰਗਦ ਸਾਹਿਬ ਨੇ ਇਹਨਾਂ ਸਾਰਿਆਂ ਦੇ ਨੇਮਾਂ ਤੋਂ ਉੱਪਰ ਉੱਠ ਕੇ ਇਕ ਸ਼ਬਦ ਦੀ ਗੱਲ ਕੀਤੀ, ਜਿਸ ਇਕ ਸ਼ਬਦ ਨੇ ਸਭ ਕੁਝ ਸਿਰਜਿਆ ਹੋਇਆ ਹੈ। ਗੁਰੂ ਅੰਗਦ ਸਾਹਿਬ ਕਹਿਣ ਲੱਗੇ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*

ਜੋਗੀ ਦਾ ਸ਼ਬਦ ਉਸਦਾ ਧਰਮ, ਉਸਦਾ ਲਕਸ਼ ਕੇਵਲ ਇਹ ਹੈ ਕਿ ਵੱਧ ਤੋਂ ਵੱਧ ਗਿਆਨ ਹਾਸਿਲ ਕਰਨਾ। ਜੋ ਬ੍ਰਾਹਮਣ ਹੈ, ਉਸਨੇ ਆਪਣੀ ਜ਼ਿੰਦਗੀ ਦਾ ਇਹ ਨੇਮ ਬਣਾਇਆ ਹੈ ਕਿ ਮੈਂ ਬੇਦਾਂ ਦੀ ਮਰਯਾਦਾ ਨੂੰ ਅਪਣਾਉਣਾ ਹੈ। ਖੱਤਰੀ ਨੇ ਆਪਣਾ ਨੇਮ ਇਹ ਬਣਾਇਆ ਹੈ ਕਿ ਮੈਂ ਸੂਰਬੀਰਾਂ ਵਾਲੇ ਕਰਮ ਕਰਨੇ ਹਨ। ਸ਼ੂਦਰ ਦੀ ਜ਼ਿੰਦਗੀ ਦਾ ਇਹ ਨੇਮ ਹੈ ਕਿ ਉਸ ਨੇ ਬਾਕੀ ਤਿੰਨਾਂ ਵਰਣਾਂ ਦੀ ਸੇਵਾ ਕਰਨੀ ਹੈ। ਪਰ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਇਸ ਨੇਮ ਤੋਂ ਉੱਪਰ ਉੱਠ ਕੇ ਜਿਹੜਾ ਉਸ ਕਰਤਾਰੀ ਸ਼ਬਦ ਨਾਲ ਜੁੜ ਗਿਆ ਹੈ, ਮੈਂ ਉਸਦਾ ਦਾਸ ਹਾਂ, ਉਹ ਸਾਡਾ ਮਾਲਕ ਹੈ। ਹਜ਼ੂਰ ਦੇ ਬਚਨ ਹਨ-

*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥*

(ਆਸਾ ਦੀ ਵਾਰ)

ਉਸੇ ਸ਼ਬਦ ਦੀ ਗੱਲ ਕਰਦਿਆਂ ਮੇਰੇ ਗੁਰੂ ਨਾਨਕ ਸਾਹਿਬ ਨੇ ਸਿਧ ਗੋਸ਼ਟ ਦੀ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ। ਪਿਆਰਿਉ ! ਉਥੇ ਸਿਧਾਂ ਨੇ ਅਨੇਕਾਂ ਸਵਾਲ ਮੇਰੇ ਜਗਤ ਗੁਰੂ ਬਾਬੇ ਦੇ ਉੱਤੇ ਕੀਤੇ। ਉਹਨਾਂ ਵਿਚ ਇਹ ਵੀ ਸਵਾਲ ਸੀ ਕਿ ਆਰੰਭਤਾ ਕੀ ਹੈ ? ਜਾਂ ਸਰੀਰ ਦੀ ਆਰੰਭਤਾ ਕਿਵੇਂ ਹੈ ? ਦੂਜਾ ਸਵਾਲ ਸੀ ਕਿ ਜਿਹੜਾ ਕੀਮਤੀ ਸਮਾਂ ਮਿਲਿਆ ਹੈ ਮਨੁੱਖਾ ਜਨਮ ਦਾ, ਇਹ ਕਿਹੜੀ ਸਿੱਖਿਆ ਗ੍ਰਹਿਣ ਕਰਨ ਦਾ ਸਮਾਂ ਹੈ ? ਤੀਜਾ ਸਵਾਲ ਸੀ ਕਿ

ਤੇਰੇ ਗੁਰੂ ਦਾ ਨਾਮ ਕੀ ਹੈ? ਕਹਿਣ ਲੱਗੇ-

*ਕਵਣ ਮੂਲੁ ਕਵਣ ਮਤਿ ਵੇਲਾ॥*
*ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*

(ਅੰਗ ੯੪੨)

ਮੇਰੇ ਬਾਬਾ ਜੀ ਕਹਿਣ ਲੱਗੇ-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

(ਅੰਗ ੯੪੩)

ਇਸਦਾ ਮੂਲ ਹੈ ਪਵਨ, ਸੁਆਸ। ਜੇ ਸੁਆਸ ਹੈ ਤਾਂ ਦੇਹੀ ਹੈ। ਸੁਆਸ ਨਹੀਂ ਤਾਂ ਦੇਹੀ ਕੁਝ ਵੀ ਨਹੀਂ। ਪਵਨ ਸਾਡੀ ਜ਼ਿੰਦਗੀ ਦਾ ਮੂਲ ਹੈ। ਬਾਬਾ ਰਵਿਦਾਸ ਜੀ ਨੇ ਇਸੇ ਪਵਨ ਲਈ ਜਿਹੜਾ ਸ਼ਬਦ ਵਰਤਿਆ ਹੈ, ਉਹਨਾਂ ਦਾ ਅਸੀਂ ਇਕ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*

(ਅੰਗ ੬੫੯)

ਉਹਨਾਂ ਨੇ ਪਵਨ ਨੂੰ, ਸੁਆਸਾਂ ਨੂੰ ਥੰਭ ਦੇ ਨਾਲ ਤੁਲਨਾ ਦਿੱਤੀ। ਜਿਵੇਂ ਅਸੀਂ ਕੋਈ ਇਮਾਰਤ ਖੜੀ ਕਰਨੀ ਹੋਵੇ ਤਾਂ ਉਸ ਇਮਾਰਤ ਲਈ ਥੰਬ ਹੋਣਾ ਅੱਤ ਜ਼ਰੂਰੀ ਹੈ ਤੇ ਪਿਆਰਿਉ ! ਜੇ ਕਿਸੇ ਨੇ ਸਰੀਰ ਦੀ ਇਮਾਰਤ ਨੂੰ ਖੜਿਆ ਰੱਖਣਾ ਹੈ, ਤਾਂ ਉਸਦੇ ਲਈ ਸੁਆਸਾਂ ਦੀ ਥੰਮੀ ਹੋਣੀ ਅੱਤ ਜ਼ਰੂਰੀ ਹੈ।

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

ਇਹ ਸਮਾਂ ਸਤਿਗੁਰੂ ਦੀ ਮੱਤ ਨੂੰ ਗ੍ਰਹਿਣ ਕਰਨ ਦਾ ਹੈ।

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ ੯੪੩)

ਉਹ ਗੁਰੂ ਸ਼ਬਦ ਜਿਸ ਸ਼ਬਦ ਨੇ ਕਰੋੜਾਂ ਬ੍ਰਹਿਮੰਡ ਸਿਰਜੇ ਹਨ। ਉਹ ਸ਼ਬਦ, ਜਿਸ ਦੇ ਵਿਚ ਹਰਨ ਤੇ ਭਰਨ ਦੀ ਤਾਕਤ ਹੈ। ਜਿਹੜੀ ਅੰਦਰ ਦੀ ਸੁਰਤ ਹੈ, ਉਸ ਸੁਰਤ ਨੂੰ ਉਸ ਧੁਨ ਵਿਚ ਲਾ ਕੇ ਰੱਖਣਾ। ਕਹਿਣ ਲੱਗੇ ਇਹੀ ਤਾਂ ਗੁਰੂ ਤੇ ਸਿੱਖ ਦੀ ਅੰਦਰ ਦੀ ਗੰਢ ਹੈ। ਚਿੱਤ ਗੁਰੂ ਦੇ ਸ਼ਬਦ ਵਿਚ ਜੋੜਨ ਦੀ ਸਾਨੂੰ ਪ੍ਰੇਰਨਾ ਦਿੱਤੀ ਗਈ ਹੈ।

ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਸਤਿਗੁਰੂ ਨੇ ਬੰਦੇ ਦੇ ਦੁੱਖ ਦਾ ਸਭ ਤੋਂ ਵੱਡਾ ਕਾਰਨ ਇਸਦੀ ਮਾੜੀ ਸੰਗਤ ਨੂੰ ਦੱਸਿਆ ਹੈ। ਗੁਰਮਤਿ ਨੇ ਗੁਰਮੁਖ ਦੀ, ਰੱਬ ਦੀ ਬੰਦਗੀ ਕਰਨ ਵਾਲੇ ਦੀ ਸੰਗਤ ਦੀ ਗੱਲ ਕਹੀ, ਪਰ ਨਾਲ ਕਿਹਾ ਕਿ ਚਿੱਤ ਤੂੰ ਉਹਨਾਂ ਕੋਲ ਵੀ ਨਾ ਲਾਈਂ। ਚਿੱਤ ਤੂੰ ਆਪਣਾ ਗੁਰੂ ਕੋਲ ਲਾਈਂ। ਬਾਬਾ ਜੀ ਨੇ ਕਿਹਾ-

*ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥*

(ਅੰਗ ੧੪੨੧)

ਕਿਹੜੀ ਸੁੱਖ ਦੀ ਭਾਲ ਪਿਆ ਕਰਦਾ ਹੈਂ ਤੇ ਬਾਬਾ ਫ਼ਰੀਦ ਸਾਹਿਬ ਜੀ ਦੀ ਰਚਨਾ ਪੜ੍ਹੋ, ਉਹ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜਿਵੇਂ ਰੂੜੀ ਨੂੰ ਅੱਗ ਲੱਗੀ ਹੋਵੇ ਤੇ ਰੂੜੀ ਦੀ ਅੱਗ ਨਾ ਤਾਂ ਬੁੱਝਦੀ ਹੈ ਤੇ ਨਾ ਚੰਗੀ ਤਰ੍ਹਾਂ ਬੱਲਦੀ ਹੈ। ਅੱਗ ਅੰਦਰੇ ਹੀ ਅੰਦਰ ਰੂੜੀ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਕਹਿੰਦੇ ਹਨ, ਸੱਚ ਜਾਣਿਉ, ਇਹੋ ਜਿਹੇ ਮਨਮੁਖਾਂ ਦੀ ਦੋਸਤੀ ਅੰਦਰ ਨੂੰ ਸਾੜ ਕੇ ਕੇਵਲ ਰਾਖ ਕਰਦੀ ਹੈ, ਲੋਕਾਂ ਨੂੰ ਦੱਸ ਨਹੀਂ ਸਕਦੀ, ਪਰ ਅੰਦਰੇ ਅੰਦਰ ਮਨਮੁਖ ਸੁਆਰਥੀ ਬੰਦੇ ਦੂਜੇ ਬੰਦੇ ਦੇ ਅੰਦਰ ਨੂੰ ਸਾੜ ਕੇ ਸੁਆਹ ਕਰ ਦਿੰਦੇ ਹਨ। ਬਾਬਾ ਜੀ ਨੇ ਸੁਆਰਥੀ ਮਿੱਤਰਾਂ ਨੂੰ ਦੇਖਕੇ ਕਿਹਾ ਸੀ-

*ਫਰੀਦਾ ਗਲੀ ਸੁ ਸਜਣ ਵੀਹ*

ਗੱਲਾਂ ਨਾਲ ਵੀਹ ਸੱਜਣ ਮਿਲਣਗੇ।

*ਇਕ ਢੂੰਢੇਦੀ ਨ ਲਹਾਂ॥*

ਪਰ ਮੈਂ ਲੱਭਦੀ ਪਈ ਹਾਂ ਕੋਈ ਇਕ ਨਾਲ ਜੋੜਨ ਵਾਲਾ ਮਿੱਤਰ ਮਿਲੇ।

*ਧੁਖਾਂ ਜਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥*

(ਅੰਗ ੧੩੮੨)

ਉਹਨਾਂ ਪਿਆਰਿਆਂ ਦੀ ਖ਼ਾਤਰ ਉਹਨਾਂ ਨੂੰ ਭਾਲਣ ਲਈ ਮਲੀ ਦੀ ਤਰ੍ਹਾਂ ਧੁੱਖਦੀ ਪਈ ਹਾਂ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਮਿੱਤਰ ਤੋਂ ਪਿਆਰਾ ਹੋਰ ਕੋਈ ਸ਼ਬਦ ਨਹੀਂ, ਪਰ ਜਦੋਂ ਮਿੱਤਰ ਵਿਸ਼ਵਾਸਘਾਤ ਕਰ ਜਾਏ ਤਾਂ ਸੱਚ ਜਾਣੋ, ਉਦੋਂ ਬੰਦੇ ਦੀ ਆਤਮਾ ਦੁਖੀ ਹੁੰਦੀ ਹੈ। ਹਜ਼ੂਰ ਨੇ ਕਿਹਾ ਹੈ-

*ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛੈ ਮਿਤ॥*
*ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥*

ਫਿਰ ਗੁਰਮੁਖ ਦੀ ਦੋਸਤੀ ਨਾਲ ਹੋਵੇਗਾ ਕੀ ?

*ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥*

(ਅੰਗ ੧੪੨੧)

ਮਹਾਰਾਜ ! ਗੁਰਮੁਖ ਦੀ ਦੋਸਤੀ ਨਿਭੇਗੀ ? ਮੇਰੇ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ-

*ਨਾਨਕ ਕਚੜਿਆ ਸਿਉ ਤੋੜਿ ਢੂਡਿ ਸਜਣ ਸੰਤ ਪਕਿਆ॥*

*ਓਇ ਜੀਵੰਦੇ ਵਿਛੁੜਹਿ*

ਛੱਡ ਦੇ ਕੱਚਿਆਂ ਨੂੰ ਇਹ ਤਾਂ ਜੀਊਂਦੇ ਜੀਅ ਵਿਛੋੜਾ ਪੈ ਜਾਏਗਾ।

*ਓਇ ਮੁਇਆ ਨ ਜਾਹੀ ਛੋੜਿ॥*

(ਅੰਗ ੧੧੦੨)

ਕੋਈ ਕਮਾਈ ਵਾਲੇ ਨੂੰ ਮਿੱਤਰ ਬਣਾ, ਜਿਹੜਾ ਮਰਨ ਤੋਂ ਬਾਅਦ ਵੀ ਕਦੀ ਛੱਡ ਕੇ ਨਹੀਂ ਜਾਂਦਾ। ਗੁਰੂ ਰਾਮਦਾਸ ਜੀ ਨੇ ਸ਼ਬਦ ਕਮਾਇਆ। ਕੀ ਕਮਾਈ ਤੋਂ ਬਿਨਾਂ ਅੱਜ ਤੱਕ ਕਿਸੇ ਨੂੰ ਕੋਈ ਮੰਜ਼ਿਲ ਮਿਲੀ ਹੈ ? ਪਰ ਸਿੱਖ ਜਦੋਂ ਕਮਾਈ ਕਰਦਾ ਹੈ ਤੇ ਕਮਾਈ ਤੋਂ ਬਿਨਾਂ ਕਦੀ ਵੀ ਮੰਜ਼ਿਲ ਨਹੀਂ ਮਿਲ ਸਕਦੀ।

ਭਾਈ ਗੁਰਦਾਸ ਜੀ ਵਰਗੇ ਮਹਾਂਪੁਰਸ਼ ਸਾਨੂੰ ਇਕ ਬਚਨ ਕਹਿ ਕੇ ਗਏ। ਕਹਿਣ ਲੱਗੇ ਕਿ ਗੱਲਾਂ ਜਿੰਨੀਆਂ ਮਰਜ਼ੀ ਕਰੀ ਜਾ। ਸਾਰੀ ਜ਼ਿੰਦਗੀ ਬੈਠ ਕੇ ਕਹਾਣੀਆਂ ਪਾਠ ਪੁਸਤਕਾਂ ਪੜ੍ਹੀ ਜਾ, ਪਰ ਉਹ ਕਹਿੰਦੇ ਹਨ-

*ਗਾਏ ਸੁਨੈ ਆਂਖੇ ਮੀਚੈ*

ਗਾ ਵੀ ਲਿਆ, ਸੁਣ ਵੀ ਲਿਆ, ਅੱਖਾਂ ਵੀ ਬੰਦ ਕਰ ਲਈਆਂ, ਦੋ-ਘੜੀਆਂ ਅੱਖਾਂ ਦਾ ਪਾਣੀ ਰੁਮਾਲ ਨਾਲ ਪੂੰਝ ਲਿਆ।

*ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ।*

ਕਿਉਂ ਜੀ ?

*ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ।*

ਜਿੰਨੀ ਦੇਰ ਤੱਕ ਉਪਦੇਸ਼ ਨੂੰ ਫੜ ਕੇ ਅਸੀਂ ਕਮਾਂਦੇ ਨਹੀਂ। ਭਾਈ ਸਾਹਿਬ ਕਹਿੰਦੇ ਹਨ ਕਿ ਸਫ਼ਰ 'ਤੇ ਤੁਰਿਆ ਹੈਂ, ਜੇ ਮੰਜ਼ਿਲ ਦੇ ਮੀਲ ਹੀ ਤੂੰ ਗਿਣਦਾ ਰਹੇਂ ਕਿ ਇੰਨੇ ਕਿਲੋਮੀਟਰ ਮੇਰੀ ਮੰਜ਼ਿਲ ਹੈ ਤਾਂ ਕਹਿਣ ਲੱਗੇ ਮੀਲ ਗਿਣਨ ਨਾਲ ਗੱਲ ਨਹੀਂ ਬਣਨੀ, ਜਿੰਨੀ ਦੇਰ ਤੱਕ ਤੂੰ ਆਪਣੇ ਪੈਰਾਂ ਨਾਲ ਚਾਰ ਕਦਮ ਤੁਰਦਾ ਨਹੀਂ। ਕਹਿਣ ਲੱਗੇ-

*ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,*<br>
*ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥*<br>
*ਪੂਛਤ ਹੈ ਸੁਹਾਗਨਿ, ਕਰਮ ਹੈ ਦੁਹਾਗਨਿ ਕੈ*<br>
*ਰਿਦੈ ਬਿਭਚਾਰ ਕਤ ਸਿਹਜਾ ਪੇ ਬੁਲਾਈਐ॥*<br>
*ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ*<br>
*ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ॥*

ਜਿੰਨੀ ਦੇਰ ਤੱਕ ਤੂੰ ਉਪਦੇਸ਼ ਨੂੰ ਕਮਾਉਂਦਾ ਨਹੀਂ। ਗੁਰੂ ਰਾਮਦਾਸ ਜੀ ਨੇ ਸ਼ਬਦ ਨੂੰ ਕਮਾਇਆ ਤੇ ਗੁਰੂ ਅਮਰਦਾਸ ਵਾਲਾ ਪਾਸਾ ਉਹਨਾਂ ਢਿੱਲਾ ਨਹੀਂ ਪੈਣ ਦਿੱਤਾ। ਅਸੀਂ ਉਹਨਾਂ ਦੇ ਬਚਨ ਪੜ੍ਹਦੇ ਹਾਂ-

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ*
*ਹਉ ਤਿਸੁ ਪਹਿ ਆਪੁ ਵੇਚਾਈ॥ ੧॥*

ਮੈਂ ਆਪਣਾ ਆਪ ਵੇਚ ਦੇਵਾਂ ਗੁਰੂ ਜੀ ਤੇਰੇ ਦਰ 'ਤੇ।

*ਦਰਸਨੁ ਹਰਿ ਦੇਖਣ ਕੈ ਤਾਈ॥*
*ਕ੍ਰਿਪਾ ਕਰਹਿ ਤਾ ਸਤਿਗੁਰ ਮੇਲੈ*
*ਹਰਿ ਹਰਿ ਨਾਮੁ ਧਿਆਈ॥ ੧॥ ਰਹਾਉ॥*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ*

ਸੁੱਖ ਦੇਵੇਂਗਾ ਤਾਂ ਵੀ ਮੈਂ ਤੇਰੀ ਅਰਾਧਨਾ ਕਰਨੀ ਹੈ।

*ਦੁਖਿ ਭੀ ਤੁਝੈ ਧਿਆਈ॥ ੨॥*

ਦੁੱਖ ਤੇਰੇ ਤੋਂ ਕਿਤੇ ਮੈਨੂੰ ਤੋੜ ਨਾ ਜਾਏ ਬਾਪੂ ਅਮਰਦਾਸ ਜੀ, ਮੈਂ ਦੁੱਖ ਵਿਚ ਵੀ ਤੇਰੇ ਹੀ ਚਰਨਾਂ ਦਾ ਪੱਲਾ ਫੜਾਂਗਾ।

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥*

ਪਰ ਕ੍ਰਿਪਾ ਕਰੀਂ ਕਿਤੇ ਇਹ ਦਿਨ ਨਾ ਆ ਜਾਏ। ਤੇਰਾ ਪੱਲਾ ਮੇਰੇ ਤੋਂ ਛੁਟਕ ਜਾਏ। ਗੁਰੂ ਰਾਮਦਾਸ ਜੀ ਦੇ ਬਚਨ ਹਨ-

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬॥*

ਮੈਨੂੰ ਗ਼ਰੀਬ ਨੂੰ ਆਪਣੇ ਨਾਲ ਮਿਲਾ ਲਉ। ਇਹ ਹੈ ਗੁਰੂ ਰਾਮਦਾਸ ਜੀ ਦਾ ਸ਼ਬਦ ਕਮਾਉਣਾ। ਇਸ ਤੋਂ ਅੱਗੇ ਕਹਿਣ ਲੱਗੇ ਕਿ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ! ਤੁਸੀਂ ਆਉਂਦੇ ਪਏ ਹੋ। ਕੋਈ ਤੇਰੇ ਰਸਤੇ ਵਿਚ ਕਾਲੀਨ ਵਿਛਾਉਂਦਾ ਹੈ, ਕੋਈ ਸੋਹਣੇ ਕੱਪੜੇ ਵਿਛਾਉਂਦਾ ਹੈ ਪਰ ਮੈਂ ਸੋਚਦਾ ਹਾਂ ਮੇਰੇ ਸੱਚੇ ਪਾਤਿਸ਼ਾਹ ! ਮੈਂ ਆਪਣੀਆਂ ਅੱਖਾਂ ਕੱਢ ਕੇ ਤੇਰੀ ਤੱਲੀ ਦੇ ਥੱਲੇ ਰੱਖ ਦੇਵਾਂ, ਕਿਉਂਕਿ ਮੇਰੇ ਸਰੀਰ ਕੋਲ ਅੱਖਾਂ ਤੋਂ ਕੋਮਲ ਕੋਈ ਅੰਗ ਨਹੀਂ।

*ਅਖੀ ਕਾਢਿ ਧਰੀ ਚਰਣਾਂ ਤਲਿ ਸਭ ਧਰਤੀ ਫਿਰਿ ਮਤ ਪਾਈ॥ ੭॥*
*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ*
*ਜੇ ਮਾਰਿ ਕਢਹਿ ਭੀ ਧਿਆਈ॥ ੮॥*

ਜੇ ਕੋਲ ਬਿਠਾ ਕੇ ਪਿਆਰ ਦੇਵੇਂਗਾ ਤਾਂ ਵੀ ਮੈਂ ਤੇਰਾ ਹਾਂ ਤੇ ਜੇ ਤੂੰ ਧੱਕਾ ਮਾਰ ਕੇ ਕਹਿ

ਦੇਵੇਂਗਾ ਬਾਹਰ ਨਿਕਲ ਜਾ ਤਾਂ ਵੀ ਮੈਂ ਪਰਤ ਕੇ ਫਿਰ ਤੇਰੇ ਬੂਹੇ ਵਿਚ ਹੀ ਬੈਠੇ ਰਹਿਣਾ ਹੈ।

*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ*

ਹੇ ਸੱਚੇ ਪਾਤਿਸ਼ਾਹ ! ਜੇ ਲੋਕ ਸਾਡੇ ਨਾਮ ਦੀ ਜੈ ਜੈਕਾਰ ਕਰਨ ਤਾਂ ਮੈਂ ਇਹੀ ਕਹਾਂਗਾ ਕਿ ਮੈਂ ਤਾਂ ਘੁੰਗਣੀਆਂ ਵੇਚਣ ਵਾਲਾ ਯਤੀਮ ਸਾਂ, ਇਹ ਉਪਮਾ ਤਾਂ ਮੇਰੇ ਗੁਰੂ ਅਮਰਦਾਸ ਦੀ ਹੈ, ਜਿਨ੍ਹਾਂ ਮੇਰੇ ਵਰਗੇ ਨਿਥਾਵੇਂ ਨੂੰ ਥਾਂ ਦੇ ਦਿੱਤੀ।

*ਜੇ ਨਿੰਦੈ ਤ ਛੋਡਿ ਨ ਜਾਈ॥ ੯॥*

ਜੇ ਸਾਰੇ ਲੋਕ ਤੇਰੇ ਵਿਰੋਧ ਵਿਚ ਹੋ ਜਾਣ, ਨਿੰਦਿਆ ਕਰਨ ਤਾਂ ਵੀ ਮੈਂ ਛੱਡ ਕੇ ਨਹੀਂ ਜਾਣਾ।

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥ ੧੩॥*

ਜੇ ਹਨੇਰਾ ਪੈ ਜਾਏ, ਮੀਂਹ ਆ ਜਾਏ, ਸਮੁੰਦਰ ਦੀਆਂ ਲਹਿਰਾਂ ਠਾਠਾਂ ਮਾਰਨ ਤਾਂ ਵੀ ਮੇਰਾ ਆਪਣੇ ਗੁਰੂ ਤੋਂ ਨੇਮ ਨਾ ਟੁੱਟੇ।

*ਸਮੁੰਦੁ ਸਾਗਰ ਹੋਵੈ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥ ੧੪॥*
*ਜਿਉ ਪ੍ਰਾਣੀ ਜਲੁ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥੧੫॥*

ਜਿਵੇਂ ਪਾਣੀ ਤੋਂ ਬਿਨਾਂ ਪਿਆਸੇ ਦੀ ਮੌਤ ਹੈ ਹੇ ਮੇਰੇ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ! ਤੇਰੇ ਚਰਨਾਂ ਤੋਂ ਟੁੱਟ ਜਾਣਾ ਮਾਨੋ ਅੰਦਰ ਦੀ ਮੌਤ ਹੈ।

ਅੱਜ ਭੱਟਾਂ ਨੇ ਗੁਰੂ ਰਾਮਦਾਸ ਜੀ ਦੀ ਸਿਫ਼ਤ ਵਿਚ ਕਿਹਾ-

*ਜਿਨਿ ਸਬਦੁ ਕਮਾਇ*

ਜਿਸ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਕਰਕੇ,

*ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥*

(ਅੰਗ ੧੪੦੫)

ਪਰਮ ਪੱਦਵੀ 'ਤੇ ਜਾ ਪਹੁੰਚੇ। ਰਸਨਾ ਨਾਲ ਜੱਪ ਜੱਪ ਕੇ ਸ਼ਬਦ ਕਮਾਇਆ। ਹਿਰਦੇ ਵਿਚ ਟਿਕਾਅ ਕੇ ਸ਼ਬਦ ਕਮਾਇਆ। ਗੁਰੂ ਰਾਮਦਾਸ ਜੀ ਨੇ ਬਚਨ ਕਹੇ ਪਿਆਰਿਆ-

*ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥*
*ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥ ੧॥*

(ਅੰਗ ੬੯੭)

ਗੁਰੂ ਰਾਮਦਾਸ ਜੀ ਨੇ ਸ਼ਬਦ ਕਮਾਇਆ। ਜਿਸਨੇ ਸ਼ਬਦ ਕਮਾਉਣਾ ਹੈ, ਉਸਦੀ ਸ਼ੁਰੂਆਤ ਜੱਪ ਤੋਂ ਹੁੰਦੀ ਹੈ।

*ਸੇਵਾ ਕਰਤ ਨ ਛੋਡਿਓ ਪਾਸੁ॥*

ਸੇਵਾ ਕਰਦਿਆਂ ਹੋਇਆਂ ਗੁਰੂ ਰਾਮਦਾਸ ਜੀ ਨੇ ਧੰਨ ਗੁਰੂ ਅਮਰਦਾਸ ਵਾਲਾ ਪਾਸਾ ਨਹੀਂ ਛੱਡਿਆ। ਪਿਆਰਿਓ ! ਇਹ ਦੋ ਚੀਜ਼ਾਂ ਕਦੀ ਭੁੱਲੀਏ ਨਾ— ਸੇਵਾ ਤੇ ਸਿਮਰਨ। ਗੁਰੂ ਦੇ ਘਰ ਸੇਵਾ ਕਰਨ ਨਾਲ ਅੰਦਰ ਦੀ ਹਉਮੈ ਮਰਦੀ ਹੈ। ਧਨ ਦੀ ਸੇਵਾ, ਤਨ ਦੀ ਸੇਵਾ ਤੇ ਫਿਰ ਮਨ ਦੀ ਸੇਵਾ।

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਅੰਗ ੨੮੬)

ਆਪਣੇ ਆਪ ਨੂੰ ਮਾਰ ਦਿੱਤਾ ਤੇ ਆਪਣੇ ਆਪ ਨੂੰ ਮਾਰਨ ਤੋਂ ਬਿਨਾਂ ਕਦੀ ਕੋਈ ਦਾਤ ਮਿਲਦੀ ਵੀ ਨਹੀਂ। ਬੰਦਾ ਮਰ ਕੇ ਵੀ ਨਹੀਂ ਮਰਦਾ। ਸਰੀਰ ਮਰ ਜਾਂਦਾ ਹੈ, ਪਰ ਹਉਮੈ ਦੇ ਕੀਟਾਣੂ ਅਗਲੇ ਜਨਮ ਫਿਰ ਨਾਲ ਚਲੇ ਜਾਂਦੇ ਹਨ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਆਪਣੇ ਆਪ ਨੂੰ ਮਾਰ ਦਿਉ। ਸੰਖੀਆ ਕੋਈ ਸਿੱਧਾ ਖਾਏਗਾ ਤਾਂ ਮਰੇਗਾ, ਸੰਖੀਏ ਨੂੰ ਮਾਰ ਕੇ, ਮਸਾਲੇ ਪਾ ਕੇ ਮਰਿਆ ਹੋਇਆ ਸੰਖੀਆ ਕੁਸ਼ਤਾ ਬਣ ਕੇ ਰੋਗਾਂ ਤੋਂ ਬਚਾਉਂਦਾ ਹੈ। ਸਾਰੀ ਜ਼ਿੰਦਗੀ ਬੱਕਰੀ ਮੈਂ ਮੈਂ ਕਰਦੀ ਰਹਿੰਦੀ ਹੈ ਤੇ ਜਿਸ ਦਿਨ ਉਸਨੂੰ ਵੱਢ ਕੇ ਉਸ ਦੀਆਂ ਆਂਦਰਾਂ ਨੂੰ ਧੋ ਕੇ, ਉਸ ਦੀ ਤੰਦੀ ਬਣਾ ਕੇ ਸਰੰਗੀ 'ਤੇ ਚਾੜ੍ਹ ਕੇ ਗਜ਼ ਫੇਰਦੇ ਹਨ ਤਾਂ ਨਾਲ ਹੀ ਤੂੰ ਤੂੰ ਕਰਦੀ ਹੈ। ਮੈਂ ਉਸਦੇ ਮਰਿਆਂ ਹੀ ਖ਼ਤਮ ਹੋ ਜਾਂਦੀ ਹੈ। ਮੈਂ ਮਰ ਜਾਏ ਤਾਂ ਰੱਬ ਹੈ। ਗੁਰੂ ਅਮਰਦਾਸ ਜੀ ਦੀ ਕੀਤੀ ਸੇਵਾ ਨਾਲ ਗੁਰੂ ਰਾਮਦਾਸ ਜੀ ਦੇ ਅੰਦਰੋਂ ਕਰਨੀ ਦਾ ਸ਼ਬਦ, ਕਮਾਈ ਦਾ ਉਜਲਾ ਮੋਤੀ ਪੈਦਾ ਹੋਇਆ।

*ਤਾ ਤੇ ਗਉਹਰੁ ਗ੍ਯਾਨ ਪ੍ਰਗਟੁ ਉਜੀਆਰਉ॥*

ਉਹਨਾਂ ਦੇ ਅੰਦਰ ਗਿਆਨ ਪ੍ਰਗਟ ਹੋਇਆ।

*ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ॥*

ਗੁਰੂ ਰਾਮਦਾਸ ਜੀ ਦੇ ਅੰਦਰ ਕਮਾਈ ਕਰਕੇ ਦੁੱਖਾਂ ਦਾ, ਦਲਿੱਦਰਾਂ ਦਾ ਹਨੇਰਾ ਸਾਰਾ ਚੁੱਕਿਆ ਗਿਆ। ਭੱਟ ਕੀਰਤ ਜੀ ਕਹਿ ਰਹੇ ਹਨ। ਕੀ ?

*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ*
*ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥*

ਇਥੇ ਸੰਤ ਚਰਨ ਦਾ ਅਰਥ ਹੈ ਗੁਰੂ ਰਾਮਦਾਸ ਸਤਿਗੁਰੂ ਦੇ ਚਰਨਾਂ ਨਾਲ ਲੱਗ ਕੇ, ਉਹਨਾਂ ਦੇ ਕਾਮ ਦੀ ਬਿਰਤੀ, ਉਹਨਾਂ ਨੂੰ ਜਮਾਂ ਦਾ, ਕਾਮ ਦਾ, ਕ੍ਰੋਧ ਦਾ ਕੋਈ ਡਰ ਨਹੀਂ। ਪਰ ਜਿਹੜੇ ਮੁੜ ਕੇ ਸੰਤ ਗੁਰੂ ਰਾਮਦਾਸ ਦੇ ਚਰਨ ਫੜ ਲੈਂਦੇ ਹਨ, ਹਜ਼ੂਰ ਕਹਿੰਦੇ ਹਨ

ਕਿ ਪਤਾ ਹੈ ਕਿਵੇਂ ਸੇਵਾ ਕੀਤੀ ?

*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ*

ਜਿਵੇਂ ਗੁਰੂ ਅੰਗਦ ਸਾਹਿਬ ਜੀ, ਬਾਬਾ ਲਹਿਣਾ ਜੀ ਗੁਰੂ ਨਾਨਕ ਸਾਹਿਬ ਦੀ ਹਜ਼ੂਰੀ ਵਿਚ ਰਹੇ। ਹਜ਼ੂਰੀ ਦਾ ਅਰਥ ਹੈ ਜਿਸਦੀ ਸੁਰਤ ਗੁਰੂ ਦੇ ਸ਼ਬਦ ਤੋਂ ਕਦੀ ਗ਼ੈਰ ਹਾਜ਼ਰ ਹੋਵੇ ਨਾ।

*ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥ ੧॥*

(ਅੰਗ ੧੪੦੫)

ਇਸੇ ਤਰ੍ਹਾਂ ਗੁਰੂ ਅਮਰਦਾਸ ਦੀ ਹਜ਼ੂਰੀ ਵਿਚ ਧੰਨ ਗੁਰੂ ਰਾਮਦਾਸ ਰਹੇ। ਕਿਵੇਂ ਹਜ਼ੂਰੀ ਵਿਚ ਰਹੇ ? ਸਾਰੀ ਰਾਤ ਕੰਧ ਬਣਾਉਣ, ਫਿਰ ਕੰਧ ਡਿੱਗ ਪਏ। ਕਿਸੇ ਨੇ ਕਿਹਾ ਸੀ ਕਿ ਬਾਬਾ ਲਹਿਣਾ ਜੀ ਕੀ ਸਵੇਰੇ ਦਿਨ ਨਹੀਂ ਚੜ੍ਹਨਾ ? ਹੁਣ ਬਣਾਉਂਦੇ ਹੋ ਘੜੀ ਪਿਛੋਂ ਫਿਰ ਡਿੱਗ ਪੈਂਦੀ ਹੈ ? ਕਹਿਣ ਲੱਗੇ ਕੀ ਢਹਿ ਪੈਂਦੀ ਹੈ ? ਉਹਨਾਂ ਕਿਹਾ ਕੰਧ। ਕਹਿੰਦੇ ਹਨ ਕਿ ਮੈਨੂੰ ਤਾਂ ਪਤਾ ਹੀ ਨਹੀਂ ਕਿ ਮੈਂ ਕੰਧ ਬਣਾ ਰਿਹਾ ਹਾਂ, ਮੈਂ ਤਾਂ ਹੱਥਾਂ ਨੂੰ ਸਫਲ ਕਰਦਾ ਪਿਆ ਹਾਂ ਗੁਰੂ ਦਾ ਹੁਕਮ ਮੰਨ ਕੇ।

ਗੁਰੂ ਰਾਮਦਾਸ ਜੀ ਨੇ ਸ਼ਬਦ ਨੂੰ ਕਮਾਇਆ, ਸੇਵਾ ਕੀਤੀ। ਆਉ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਜੁੜੀਏ। ਸਿਮਰਨ ਦੇ ਨਾਲ ਨਾਲ ਸੇਵਾ ਕਰੀਏ। ਗੁਰੂ ਰਾਮਦਾਸ ਮੇਹਰ ਕਰਨ, ਇਸ ਮਨੁੱਖਾ ਦੇਹੀ ਨੂੰ ਅਸੀਂ ਸਫਲ ਕਰ ਸਕੀਏ। ਅੰਮ੍ਰਿਤ ਦੀ ਦਾਤ ਲਉ। ਜਿਨ੍ਹਾਂ ਨੇ ਅੰਮ੍ਰਿਤ ਪਾਨ ਕੀਤਾ ਹੈ, ਹੋਰਨਾਂ ਨੂੰ ਪ੍ਰੇਰੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅਰਦਾਸ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਫ਼ਤਹ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਰਦਾਸ ਵਿਚ ਕਿੰਨੀ ਕੁ ਵੱਡੀ ਸ਼ਕਤੀ ਹੈ, ਇਸਦਾ ਉੱਤਰ ਗੁਰੂ ਤੇਗ਼ ਬਹਾਦਰ ਜੀ ਆਪਣੀ ਰਸਨਾ ਤੋਂ ਉਚਾਰਨ ਕੀਤੇ ਹੋਏ ਦੋ ਦੋਹਰਿਆਂ ਰਾਹੀਂ ਬੜਾ ਸਪੱਸ਼ਟ ਕਰਦੇ ਹਨ। ਗੁਰੂ ਤੇਗ਼ ਬਹਾਦਰ ਜੀ ਬਚਨ ਕਰਦੇ ਹਨ ਕਿ ਜਿਸ ਵੇਲੇ ਤੇਰੇ ਕੋਲ ਤਾਕਤ ਨਾ ਰਹੇ, ਤੂੰ ਹਰ ਪੱਖ ਤੋਂ ਨਿਰਾਸ਼ ਹੋ ਜਾਏਂ, ਤੇਰਾ ਦੁਨੀਆਂ ਵਿਚ ਕੋਈ ਵੀ ਸਹਾਰਾ ਨਾ ਬਣੇ ਤਾਂ ਉਸ ਵੇਲੇ ਆਪਣੇ ਅੰਤਰ ਆਤਮੇ ਭਿੱਜ ਕੇ ਉਸ ਸਰਵ-ਸ਼ਕਤੀਮਾਨ ਦੇ ਚਰਨਾਂ ਵਿਚ ਅਰਦਾਸ ਕਰੀਂ ਤੇ ਦੇਖੀਂ, ਤੇਰੇ ਅੰਦਰ ਦੀ ਕਮਜ਼ੋਰੀ ਨੂੰ, ਤੇਰੇ ਅੰਦਰ ਦੇ ਦਰਦ ਨੂੰ ਪ੍ਰਮਾਤਮਾ ਨਵਿਰਤ ਕਰਕੇ ਅਰਦਾਸ ਰਾਹੀਂ ਕਿੰਨੀ ਕੁ ਸ਼ਕਤੀ ਪ੍ਰਦਾਨ ਕਰਦੇ ਹਨ। ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ *ਬਲੁ ਛੁਟਕਿਓ ਬੰਧਨ ਪਰੇ* ਇਹ ਅੰਦਰ ਦੀ ਕਮਜ਼ੋਰੀ ਹੈ। ਅਕਾਲ ਪੁਰਖ ਵਾਹਿਗੁਰੂ ਜੀ ! ਹੁਣ ਬੰਧਨ ਪੈ ਗਏ ਹਨ, ਅੰਦਰ ਦੀ ਸ਼ਕਤੀ ਬਿਲਕੁਲ ਖ਼ਤਮ ਹੋ ਗਈ ਹੈ ਤੇ ਜੇ ਕੋਈ ਯਤਨ ਕਰਦਾ ਹਾਂ ਤੇ ਕੋਈ ਉਪਾਅ ਕਰਕੇ ਇਸ ਸ਼ਕਤੀ ਨੂੰ ਦੁਬਾਰਾ ਕਾਇਮ ਕਰ ਸਕਾਂ ਤਾਂ ਮੇਰੇ ਕੋਲ ਕੋਈ ਉਪਾਅ ਨਹੀਂ ਕਿ ਇਸ ਤਾਕਤ ਨੂੰ ਮੈਂ ਆਪਣੇ ਅੰਦਰ ਸੰਚਤ ਕਰ ਸਕਾਂ।

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*

(ਅੰਗ ੧੪੨੯)

ਫਿਰ ਹਜ਼ੂਰ ਨੇ ਆਪ ਹੀ ਉੱਤਰ ਦਿੱਤਾ ਅਤੇ ਕਹਿੰਦੇ ਹਨ ਕਿ ਜਿਹੜੇ ਅੰਤਰ-ਆਤਮੇ ਤੋਂ ਭਿੱਜ ਕੇ ਅਰਦਾਸ ਕਰਦੇ ਹਨ, ਪ੍ਰਮਾਤਮਾ ਅਰਦਾਸ ਕਰਦਿਆਂ ਸਾਰ ਇੰਨੀ ਸ਼ਕਤੀ ਉਹਨਾਂ ਵਿਚ ਪੈਦਾ ਕਰਦਾ ਹੈ ਕਿ ਉਹ ਬੰਧਨਾਂ ਨੂੰ ਤੋੜ ਵੀ ਦਿੰਦੇ ਹਨ ਤੇ ਜਿਹੜੇ ਸਿਰ ਝੁਕਾਅ ਕੇ, ਡਰ ਡਰ ਕੇ ਦੁਨੀਆਂ ਤੋਂ ਰਹਿੰਦੇ ਹਨ, ਅਰਦਾਸ ਦੀ ਸ਼ਕਤੀ ਕਾਇਰਾਂ ਨੂੰ ਵੀ

ਸਿਰ ਚੁੱਕ ਕੇ ਜੀਊਣ ਦੀ ਤਾਕਤ ਦਿੰਦੀ ਹੈ। ਅਗਲੇ ਬਚਨ ਹਨ ਕਿ

*ਬਲੁ ਹੋਆ ਬੰਧਨ ਛੁਟੇ*

ਇਸਦਾ ਮਤਲਬ ਕਿੰਨੀ ਕੁ ਵੱਡੀ ਸ਼ਕਤੀ ਹੈ ਅਰਦਾਸ ਵਿਚ।

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

(ਅੰਗ ੧੪੨੯)

ਅਰਦਾਸ ਦੀ ਸ਼ੁਰੂਆਤ ਕਿਥੋਂ ਹੋਈ ? ਅਸੀਂ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਅਰਦਾਸ ਪੜ੍ਹਦੇ ਹਾਂ ਤੇ ਭਾਈ ਸਾਹਿਬ ਅਰਦਾਸ ਕਰਦੇ ਹਨ-

*ਪ੍ਰਿਥਮ ਭਗੌਤੀ ਸਿਮਰਿ ਕੈ।*

ਇਹ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਪਉੜੀ ਹੈ। ਉਸ ਤੋਂ ਅੱਗੇ ਪੰਜ ਪਿਆਰੇ ਹਨ, ਚਾਰ ਸਾਹਿਜ਼ਾਦੇ ਹਨ, ਸ਼ਹੀਦ ਹਨ, ਪੰਜ ਤਖ਼ਤ ਹਨ ਪਰ ਦਰਅਸਲ ਜਿਹੜੀ ਅਰਦਾਸ ਅਸੀਂ ਕਰਦੇ ਹਾਂ, ਇਹ ਸਾਡੀ ਪੰਥਕ ਮਰਿਆਦਾ ਦਾ ਇਕ ਅੰਗ ਹੈ।

ਕਦੋਂ ਤੋਂ ਅਰਦਾਸ ਪ੍ਰਾਰੰਭ ਹੋਈ ? ਅਰਦਾਸ ਕਿਵੇਂ ਕੀਤੀ ਜਾਏ ? ਅਰਦਾਸ ਦੇ ਅਰਥ ਕੀ ਹਨ ? ਗੁਰੂ ਗ੍ਰੰਥ ਸਾਹਿਬ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਬਚਨ ਕੀਤਾ ਹੈ ਕਿ ਅਰਦਾਸ ਦੀ ਆਰੰਭਤਾ ਮਨੁੱਖ ਦੇ ਇਤਿਹਾਸ ਤੋਂ ਪਹਿਲਾਂ ਦੀ ਹੈ, ਜਿਸ ਵੇਲੇ ਬੰਦੇ ਦਾ ਜਨਮ ਵੀ ਨਹੀਂ ਸੀ ਹੋਇਆ। ਅਰਦਾਸ ਦਾ ਜਨਮ ਤਾਂ ਇਸਦੇ ਜਨਮ ਤੋਂ ਪਹਿਲਾਂ ਹੋ ਗਿਆ ਸੀ। ਇਹ ਕਿਵੇਂ ? ਚੇਤੇ ਰੱਖੋ, ਸਾਰੀ ਜ਼ਿੰਦਗੀ ਅਸੀਂ ਤਰਲੇ ਲੈਂਦੇ ਹਾਂ ਕਿ ਉਹ ਅਰਦਾਸ ਕਰਨੀ ਆ ਜਾਏ ਪਰ ਆਉਂਦੀ ਨਹੀਂ। ਕਰੋੜਾਂ ਵਿਚੋਂ ਇਕ ਅੱਧਾ ਹੈ, ਜਿਸਨੂੰ ਉਹ ਅਰਦਾਸ ਕਰਨੀ ਆ ਜਾਏ।

ਪਹਿਲੀ ਅਰਦਾਸ ਦੀ ਆਰੰਭਤਾ ਮਨੁੱਖ ਆਪਣੇ ਮਾਂ ਦੇ ਪੇਟ ਵਿਚ ਸ਼ੁਰੂ ਕਰਦਾ ਹੈ, ਜਦੋਂ ਕਹਿੰਦਾ ਹੈ ਕਿ ਪ੍ਰਮਾਤਮਾ ! ਦਇਆ ਕਰ, ਇਸ ਬੱਲਦੇ ਹੋਏ ਭੱਠ ਵਿਚੋਂ ਮੈਨੂੰ ਬਚਾ ਲੈ। ਪ੍ਰਮਾਤਮਾ ਇਸ ਦੀ ਅਰਦਾਸ ਸੁਣਦਾ ਹੈ। ਗੁਰੂ ਨਾਨਕ ਸਾਹਿਬ ਨੇ ਬਚਨ ਕਹੇ ਹਨ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*

(ਅੰਗ ੭੪)

ਤੇਰੀ ਜ਼ਿੰਦਗੀ ਦਾ ਪਹਿਲਾ ਪਹਿਰ ਸ਼ੁਰੂ ਹੋਇਆ ਜਦੋਂ ਤੂੰ ਮਾਤਾ ਦੇ ਉਦਰ ਵਿਚ ਟਿੱਕਿਆ। ਕਿਉਂ ਸਾਨੂੰ ਕਿਹਾ ਜਾਂਦਾ ਹੈ ਕਿ ਤੇਰੀ ਮਨੁੱਖਾ ਦੇਹੀ ਕੀਮਤੀ ਹੈ ? ਪੰਜਾਂ ਤੱਤਾਂ ਦਾ ਸਰੀਰ ਹੈ, ਪਰ ਪਿਆਰੇ ਲੋਕ ਇਹ ਗੱਲ ਕਹਿੰਦੇ ਹਨ ਕਿ ਪ੍ਰਮਾਤਮਾ ਨੇ ਖ਼ਾਕ ਤੋਂ ਖ਼ੁਰਾਕ ਪੈਦਾ ਕੀਤੀ, ਖ਼ੁਰਾਕ ਤੋਂ ਅੰਨ ਪੈਦਾ ਕੀਤਾ, ਅੰਨ ਤੋਂ ਬਿੰਦ ਤੇ ਖ਼ੂਨ ਦਾ ਜਨਮ ਹੋਇਆ।

ਉਸ ਬਿੰਦ ਤੇ ਖ਼ੂਨ ਦੇ ਸੰਬੰਧ ਨਾਲ ਇਹ ਸਰੀਰ ਸਾਡੇ ਹੋਂਦ ਵਿਚ ਆਏ, ਪਰ ਜਿਹੜਾ ਜੀਵ ਅਸੀਂ ਲੈ ਕੇ ਬੈਠੇ ਹਾਂ ਸਰੀਰ ਵਿਚ, ਦਿੱਸਦਾ ਨਹੀਂ। ਉਹ ਨਿੱਕਾ ਜਿਹਾ ਸੈੱਲ ਜਿਸਨੂੰ ਮਾਤਾ ਦੇ ਉਦਰ ਦੇ ਪਾਣੀ ਦੇ ਬਲੈਡਰ ਵਿਚ ਥਾਂ ਮਿਲੀ, ਚੇਤੇ ਰੱਖਿਉ, ਉਸ ਵਰਗੇ ਨਿੱਕੇ ਨਿੱਕੇ ਕਰੋੜਾਂ ਸੈੱਲ ਆਏ ਸਨ। ਸਭ ਦੀ ਮੌਤ ਹੋ ਗਈ, ਸਿਰਫ਼ ਇਕ ਨੂੰ ਥਾਂ ਮਿਲੀ। ਇਸੇ ਨੂੰ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ

*ਕਈ ਜਨਮ ਗਰਭ ਹਿਰਿ ਖਰਿਆ॥*

(ਅੰਗ ੧੭੬)

ਤੈਨੂੰ ਮੌਕਾ ਹੀ ਨਾ ਮਿਲਿਆ। ਆਇਆ ਤੂੰ ਜ਼ਰੂਰ, ਕਿਉਂਕਿ ਉਸ ਸੈੱਲ ਵਿਚ ਆਦਮੀ ਬਣਨ ਦੀ ਸਮਰੱਥਾ ਹੈ, ਪਰ ਉਸ ਨਿੱਕੇ ਜਿਹੇ ਸੈੱਲ ਨੂੰ ਮਾਤਾ ਦੇ ਉਦਰ ਵਿਚ ਥਾਂ ਨਹੀਂ ਮਿਲੀ। ਥਾਂ ਮਿਲੀ ਤੇ ਨਾਲ ਅਰਦਾਸ ਸ਼ੁਰੂ ਹੋ ਗਈ। ਹੁਣ ਉਥੇ ਅਰਦਾਸ ਇਹ ਅੱਖਰ ਨਹੀਂ, ਅਰਦਾਸ ਤਾਂ ਸਾਡੀ ਆਤਮਾ ਦੀ ਪੁਕਾਰ ਹੈ ਤੇ ਗੁਰਮੁਖੋ ! ਸੱਚ ਜਾਣੋ, ਅਸੀਂ ਬਾਹਰ ਦੀ ਅਰਦਾਸ ਇਸ ਕਰਕੇ ਕਰਦੇ ਹਾਂ ਕਿ ਉਹ ਗੁਆਚੀ ਹੋਈ ਸਾਡੀ ਸੁਰਤ ਲੱਭ ਜਾਏ। ਜਿਸ ਦਿਨ ਆਦਮੀ ਵਲੋਂ ਅਰਦਾਸ ਕਰਦਿਆਂ ਕਰਦਿਆਂ ਗਲੇ ਵਿਚੋਂ ਅੱਖਰ ਨ ਨਿਕਲਣ, ਸਿਰਫ਼ ਇਸ ਦੀਆਂ ਅੱਖਾਂ ਵਿਚੋਂ ਪਾਣੀ ਦੀ ਧਾਰਾ ਵੱਗ ਜਾਏ ਤਾਂ ਉਸ ਦਿਨ ਸੱਚ ਜਾਣੀ, ਗੁਆਚੀ ਹੋਈ ਅਰਦਾਸ ਲੱਭ ਗਈ। ਕਿਉਂਕਿ ਜਿਥੇ ਅਰਦਾਸ ਸੁਣੀ ਜਾਣੀ ਹੈ, ਉਥੇ ਅੱਖਰ ਨਹੀਂ।

ਮਾਤਾ ਦੇ ਉਦਰ ਵਿਚ ਇਸਨੂੰ ਕੀ ਪਤਾ ਸੀ ਕਿ ਮੇਰੇ ਅੱਖਰ ਹਨ। ਮੈਂ ਪੰਜਾਬੀਆਂ ਵੱਲ ਜੰਮਣਾ ਹੈ, ਮੈਂ ਹਿੰਦੂਆਂ ਵੱਲ ਜੰਮਣਾ ਹੈ, ਨਹੀਂ ਸਿਰਫ਼ ਤੇਰੀ ਪੁਕਾਰ ਸੀ ਤੇ ਜਦੋਂ ਅੰਦਰੋਂ ਪੁਕਾਰ ਨਿਕਲਦੀ ਹੈ ਤਾਂ ਉਦੋਂ ਗਲੇ ਬੰਦ ਹੋ ਜਾਂਦੇ ਹਨ। ਉਦੋਂ ਅੱਖਾਂ ਦੇ ਅੱਥਰੂ ਚੀਖ਼ ਬਣ ਕੇ ਰੱਬ ਦੇ ਪੈਰ ਧੋ ਦਿੰਦੇ ਹਨ। ਜਿੰਨਾ ਕੋਈ ਵੱਡਾ ਗੁਨਾਹਗਾਰ ਪ੍ਰਮਾਤਮਾ ਦੇ ਚਰਨਾਂ ਵਿਚ ਜਾਂਦਾ ਹੈ, ਪ੍ਰਮਾਤਮਾ ਉੱਨਾ ਉਸਨੂੰ ਪਿਆਰ ਕਰਦਾ ਹੈ।

ਹਜ਼ਰਤ ਈਸਾ ਦੇ ਜੀਵਨ ਸਬੰਧੀ ਮੈਂ ਇਕ ਰਚਨਾ ਪੜ੍ਹੀ। ਹਜ਼ਰਤ ਈਸਾ ਕਿਸੇ ਦੇ ਘਰ ਰਾਤ ਦੇ ਖਾਣੇ 'ਤੇ ਗਏ। ਜਿਸਦੇ ਘਰ ਗਏ ਉਥੇ ਭਾਰੀ ਇਕੱਠ ਹੋਇਆ। ਇੰਨੀ ਦੇਰ ਨੂੰ ਇਕ ਵੇਸਵਾ ਆ ਗਈ। ਉਸ ਵੇਸਵਾ ਦੇ ਹੱਥ ਵਿਚ ਇਕ ਨਿੱਕੀ ਜਿਹੀ ਬੋਤਲ ਸੀ। ਜਦੋਂ ਅੰਦਰ ਪ੍ਰਵੇਸ਼ ਕਰਕੇ ਈਸਾ ਵਾਲੇ ਪਾਸੇ ਤੁਰੀ ਤੇ ਜਿਸ ਘਰ ਵਿਚ ਠਹਿਰੇ ਸਨ, ਉਹ ਕਹਿੰਦਾ ਹੈ ਇਹ ਔਰਤ ਕਿਵੇਂ ਆ ਗਈ ? ਅੱਜ ਮੇਰੇ ਘਰ ਵਿਚ ਈਸਾ ਮਸੀਹ ਆਏ ਹਨ ਤੇ ਉਸਨੇ ਮਨ ਵਿਚ ਫੁਰਨਾ ਹੀ ਬਣਾਇਆ ਸੀ ਕਿ ਸ਼ਾਇਦ ਈਸਾ ਨੂੰ ਪਤਾ ਨਹੀਂ ਕਿ ਇਹ ਔਰਤ ਕਿੰਨੀ ਅਪਵਿੱਤਰ ਹੈ। ਅਜੇ ਉਸਨੇ ਫੁਰਨਾ ਹੀ ਬਣਾਇਆ ਸੀ ਕਿ ਈਸਾ ਜੀ ਵਿਚੋਂ ਬੋਲ ਕੇ ਕਹਿਣ ਲੱਗੇ, ਖ਼ਬਰਦਾਰ ! ਆਪਣੇ ਮਨ ਨੂੰ ਰੋਕ। ਮੈਂ ਜਾਣਦਾ ਹਾਂ ਕਿ ਇਹ ਔਰਤ ਕੌਣ ਹੈ।

ਉਸ ਔਰਤ ਨੇ ਕੀ ਕੀਤਾ, ਸ਼ਬਦ ਕੋਈ ਨਹੀਂ ਬੋਲਿਆ। ਉਸਨੇ ਆਪਣੀਆਂ ਅੱਖਾਂ ਦਾ ਪਾਣੀ ਹਜ਼ਰਤ ਈਸਾ ਦੇ ਪੈਰ 'ਤੇ ਪਾਇਆ। ਅੱਥਰੂਆਂ ਦੇ ਪਾਣੀ ਨਾਲ ਪੈਰ ਭਿੱਜ ਗਏ। ਆਪਣੇ ਖੁੱਲ੍ਹੇ ਵਾਲਾਂ ਨਾਲ ਹਜ਼ਰਤ ਈਸਾ ਦੇ ਪੈਰ ਪੂੰਜੇ। ਉਸ ਬੰਦੇ ਦਾ ਅਜੇ ਵੀ ਸ਼ੰਕਾ ਸੀ ਕਿ ਇਹ ਕੌਣ ਹੈ ? ਫਿਰ ਹਜ਼ਰਤ ਈਸਾ ਨੇ ਬੜਾ ਸੋਹਣਾ ਜਵਾਬ ਦਿੱਤਾ। ਕਹਿਣ ਲੱਗੇ, ਨਾਦਾਨ ਲੋਕੋ ! ਤੁਸੀਂ ਇਸ ਔਰਤ ਦੇ ਜੀਵਨ ਨੂੰ ਦੇਖਕੇ ਨਫ਼ਰਤ ਦੀ ਨਿਗਾਹ ਨਾਲ ਦੇਖਦੇ ਪਏ ਹੋ, ਪਰ ਮੈਂ ਤੁਹਾਡੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਸ਼ਾਹੂਕਾਰ ਨੇ ਇਕ ਬੰਦੇ ਨੂੰ 500 ਰੁਪਈਆ ਕਰਜ਼ ਦਿੱਤਾ ਹੈ ਤੇ ਇਕ ਨੂੰ 50 ਰੁਪਈਏ ਕਰਜ਼ ਦਿੱਤਾ ਹੈ ਤੇ ਉਸ ਸ਼ਾਹੂਕਾਰ ਦੀ ਮੌਜ ਆਈ, ਉਸਨੇ 500 ਵਾਲੇ ਦਾ ਵੀ ਕਰਜ਼ਾ ਮਾਫ਼ ਕਰ ਦਿੱਤਾ ਤੇ 50 ਵਾਲੇ ਦਾ ਵੀ ਕਰਜ਼ਾ ਮਾਫ਼ ਕਰ ਦਿੱਤਾ। ਈਸਾ ਸਾਹਿਬ ਕਹਿੰਦੇ ਹਨ, ਮੈਨੂੰ ਦੱਸੋ ਕਿ ਸ਼ਾਹੂਕਾਰ ਨੇ ਜਿਸਦਾ 500 ਰੁਪਈਆ ਮਾਫ਼ ਕੀਤਾ ਉਹ ਜ਼ਿਆਦਾ ਸ਼ਾਹੂਕਾਰ ਨੂੰ ਪ੍ਰੇਮ ਕਰੇਗਾ ਜਾਂ ਜਿਸਨੇ 50 ਰੁਪਈਏ ਮਾਫ਼ ਕੀਤੇ ਉਹ ਜ਼ਿਆਦਾ ਪ੍ਰੇਮ ਕਰੇਗਾ ? ਉਹ ਕਹਿਣ ਲੱਗੇ ਜਿਸ ਦਾ 500 ਰੁਪਈਆ ਸ਼ਾਹ ਨੇ ਮਾਫ਼ ਕੀਤਾ, ਉਹ ਮਾਫ਼ੀ ਤੋਂ ਬਾਅਦ ਵੱਧ ਪਿਆਰ ਕਰੇਗਾ ਸ਼ਾਹੂਕਾਰ ਨੂੰ। ਕਹਿਣ ਲੱਗੇ ਰੱਬ ਨੂੰ ਤੁਸੀਂ ਸਮਝੋਗੇ ਕਿ ਰੱਬ ਜਿਸ ਦੇ ਕਰੋੜਾਂ ਗੁਨਾਹ ਮਾਫ਼ ਕਰਦਾ ਹੈ, ਚੇਤੇ ਰੱਖੋ, ਉਹ ਧਰਮੀਆਂ ਨਾਲੋਂ ਵੱਧ ਪ੍ਰਮਾਤਮਾ ਨੂੰ ਪਿਆਰ ਕਰਦੇ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਰਦਾਸ ਦੀ ਸ਼ੁਰੂਆਤ ਸਾਡੇ ਜਨਮ ਤੋਂ ਪਹਿਲਾਂ ਹੋਈ ਤੇ ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਪਹਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥*

(ਅੰਗ ੭੪)

ਪ੍ਰਮਾਤਮਾ ਦੇ ਚਰਨਾਂ ਵਿਚ ਦੋ ਸ਼ਬਦ - ਇਕ ਅਰਦਾਸ ਤੇ ਦੂਜਾ ਧਿਆਨ। ਜਦੋਂ ਅਰਦਾਸੀਆ ਅਰਦਾਸ ਕਰਦਾ ਹੈ ਤਾਂ ਹਰਿਮੰਦਰ ਸਾਹਿਬ ਵਿਚ ਵੀ ਉਹ ਤਕਰੀਬਨ ਛੇ ਵਾਰੀ ਕਹਿੰਦਾ ਹੈ ਕਿ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਅਸਲ ਵਿਚ ਅਰਦਾਸ ਦਾ ਅਰਥ ਇਹ ਹੈ ਕਿ ਜਿਹੜਾ ਜਨਮ ਤੋਂ ਪਹਿਲਾਂ ਧਿਆਨ ਸੀ, ਰੱਬ ਮੇਹਰ ਕਰੀਂ, ਉਹ ਗਵਾਚਿਆ ਹੋਇਆ ਧਿਆਨ ਕਿਤੇ ਲੱਭ ਜਾਏ। ਅਰਦਾਸ ਇੰਨੀ ਵੱਡੀ ਸ਼ਕਤੀ ਰੱਖਦੀ ਹੈ। ਗੁਰੂ ਗ੍ਰੰਥ ਸਾਹਿਬ ਨੇ ਬਾਣੀ ਵਿਚ ਬਚਨ ਕੀਤੇ ਹਨ ਕਿ ਤੇਰੀ ਜ਼ਿੰਦਗੀ ਦਾ ਕੋਈ ਕੰਮ ਹੋਵੇ, ਬਸ ਇਕ ਕੰਮ ਕਰੀਂ-

*ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ॥*
*ਕਾਜ ਤੁਮਾਰੇ ਦੇਇ ਨਿਬਾਹਿ॥*

(ਅੰਗ ੧੮੨)

ਕਈ ਵਾਰੀ ਮਨ ਸਤਿਗੁਰੂ ਨੂੰ ਕਹਿੰਦਾ ਹੈ ਕਿ ਮੇਰਾ ਤਾਂ ਕਿਸੇ ਨੇਤਾ ਨਾਲ ਕੰਮ ਹੈ, ਸਤਿਗੁਰੂ ਕੀ ਕਰੇਗਾ ? ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਨੇਤਾ ਨੂੰ ਮਤ ਕਹੌ-

*ਜਾ ਕੈ ਵਸਿ ਖਾਨ ਸੁਲਤਾਨ॥*
*ਜਾ ਕੈ ਵਸਿ ਹੈ ਸਗਲ ਜਹਾਨ॥*
*ਜਾ ਕਾ ਕੀਆ ਸਭੁ ਕਿਛੁ ਹੋਇ॥*
*ਤਿਸ ਤੇ ਬਾਹਰਿ ਨਾਹੀ ਕੋਇ॥*

(ਅੰਗ ੧੮੨)

ਤੇਰੇ ਕਾਰਜ ਗੁਰੂ ਰਾਸ ਕਰੇਗਾ। ਦੇਖੋ ਰਾਏ ਬੁਲਾਰ ਨੂੰ ਇਹੀ ਸ਼ਬਦ ਹਜ਼ੂਰ ਨੇ ਕਹੇ ਸਨ, ਜਦੋਂ ਗੁਰੂ ਨਾਨਕ ਸਾਹਿਬ ਤਲਵੰਡੀ ਤੋਂ ਸੁਲਤਾਨਪੁਰ ਤੁਰੇ ਤੇ ਇਕ ਬਜ਼ੁਰਗ ਮੁਸਲਮਾਨ ਹੱਥ ਵਿਚ ਖੂੰਡੀ ਫੜੀ ਉਹ ਆਪ ਵਿਦਿਆ ਕਰਨ ਆਇਆ। ਇਸਨੇ ਹਜ਼ੂਰ ਦੇ ਤੁਰਦਿਆਂ ਡੰਗੋਰੀ ਚੁੱਕ ਕੇ ਤੇ ਹੱਥ ਜੋੜ ਕੇ ਕਿਹਾ, ਮੇਰੇ ਮੁਰਸ਼ਦ ! ਲੋਕ ਤੇਰੇ ਚਰਨ ਆਪਣੇ ਘਰਾਂ ਵਿਚ ਪੁਆਉਂਦੇ ਹਨ ਬੂਹੇ ਖੋਲ੍ਹ ਕੇ ਤੇ ਮੈਂ ਤੈਨੂੰ ਆਪਣੇ ਪਿੰਡ ਵਿਚੋਂ ਵਿਦਿਆ ਕਰਦਾ ਹਾਂ, ਇਸ ਕਰਕੇ ਕਿ ਜਿਸ ਅੱਖ ਨਾਲ ਮੈ ਤੈਨੂੰ ਦੇਖਦਾ ਹਾਂ, ਤੇਰੇ ਬਾਪ ਨੂੰ ਅਜੇ ਉਹ ਅੱਖ ਨਹੀਂ ਲੱਭੀ। ਮੈਂ ਤੇਰੇ ਮੂੰਹ 'ਤੇ ਚਪੇੜਾਂ ਨਹੀਂ ਸਹਿ ਸਕਦਾ। ਮੇਰੇ ਤੋਂ ਬਰਦਾਸ਼ਤ ਨਹੀਂ ਹੁੰਦਾ ਕਿ ਤੈਨੂੰ ਕੋਈ ਝਿੜਕੇ। ਮੈਂ ਤੇਰੀ ਦੂਰੀ ਸਹਿ ਲਵਾਂਗਾ, ਪਰ ਤੈਨੂੰ ਪਈਆਂ ਝਿੜਕਾਂ ਮੇਰੇ ਕੋਲੋਂ ਨਹੀਂ ਸਹੀਆਂ ਜਾਣੀਆਂ। ਹਜ਼ੂਰ ਨੇ ਸੀਨੇ ਨਾਲ ਲਾਇਆ। ਰਾਏ ਬੁਲਾਰ ਸਾਹਿਬ ਕਹਿਣ ਲੱਗੇ, ਇਸ ਬੁੱਢੇ ਤਨ ਨੂੰ ਕੀ ਹੁਕਮ ਕਰਦੇ ਹੋ ? ਗੁਰੂ ਸਾਹਿਬ ਨੇ ਕਿਹਾ, ਰਾਏ ਜੀ ! ਅਸਾਡੀ ਯਾਦ ਤੁਹਾਡੇ ਸੀਨੇ ਵਿਚ ਦਿਨ ਰਾਤ ਟਿੱਕੇਗੀ। ਬਸ ਇਕ ਗੱਲ ਚੇਤੇ ਰੱਖਿਉ, ਜਿਥੇ ਆਪਣੀ ਅਕਲ, ਆਪਣੀ ਤਾਕਤ, ਆਪਣਾ ਬਲ ਸਾਥ ਛੱਡ ਜਾਏ, ਉਥੇ ਅਰਦਾਸ ਕਰੋ। ਅਰਦਾਸ ਕਦੀ ਵੀ ਸਾਥ ਨਹੀਂ ਛੱਡਦੀ।

ਸਿੱਖ ਜਦੋਂ ਵੀ ਮੰਗੇ, ਆਪਣੇ ਗੁਰੂ ਕੋਲੋਂ ਮੰਗੇ। ਕਬੀਰ ਸਾਹਿਬ ਦਾ ਇਕ ਸਲੋਕ ਤੁਸੀਂ ਪੜ੍ਹਦੇ ਹੋ। ਉਹ ਕਹਿਣ ਲੱਗੇ ਕਿ ਵਾਹਿਗੁਰੂ ਜੀ ! ਜੇ ਤੁਸੀਂ ਮੈਨੂੰ ਕੁਝ ਨਹੀਂ ਦਿਉਗੇ ਤਾਂ ਮੈਂ ਖ਼ੁਦ ਬੋਲ ਕੇ ਮੰਗਾਂਗਾ, ਕਿਉਂਕਿ ਮੈਨੂੰ ਮੰਗਦਿਆਂ ਕੋਈ ਸ਼ਰਮ ਨਹੀਂ।

*ਭੂਖੇ ਭਗਤਿ ਨ ਕੀਜੈ॥*
*ਯਹ ਮਾਲਾ ਅਪਨੀ ਲੀਜੈ॥*
*ਹਉ ਮਾਂਗਉ ਸੰਤਨ ਰੇਨਾ॥*
*ਮੈ ਨਾਹੀ ਕਿਸੀ ਕਾ ਦੇਨਾ॥*

(ਅੰਗ ੬੫੬)

ਮੈਂ ਕਿਸੇ ਦਾ ਕਰਜ਼ਾਈ ਨਹੀਂ, ਕਿਸੇ ਦਾ ਮੁਥਾਜ ਨਹੀਂ। ਮੈਂ ਚਾਹੁੰਦਾ ਹਾਂ, ਰੱਬ ਦੇ

ਪਿਆਰੇ ਸੰਤਾਂ ਦੀ ਧੂੜ ਮਿਲ ਜਾਏ। ਮੰਗਿਆ ਕੀ ?

*ਅਧ ਸੇਰੁ ਮਾਂਗਉ ਦਾਲੇ॥*
*ਮੋ ਕਉ ਦੋਨਉ ਵਕਤ ਜਿਵਾਲੇ॥*
*ਖਾਟ ਮਾਂਗਉ ਚਉਪਾਈ॥*
*ਸਿਰਹਾਨਾ ਅਵਰ ਤੁਲਾਈ॥*
*ਊਪਰ ਕਉ ਮਾਂਗਉ ਖੀਂਧਾ॥*

ਸਰਾਣਾ ਮੰਗਦਾ ਹੈ, ਮੰਜੀ ਮੰਗਦਾ ਹੈ, ਤਲਾਈ ਮੰਗਦਾ ਹੈ, ਉੱਪਰ ਲੈਣ ਲਈ ਖੇਸ ਦੇ ਦੇ। ਕਿਉਂ ? ਕਹਿਣ ਲੱਗੇ ਘਰ ਦੇ ਜੀਵਾਂ ਨੂੰ ਨਹੀਂ ਪਤਾ ਮੈਂ ਕਿਥੇ ਟਿੱਕਿਆ ਹਾਂ। ਮੈਨੂੰ ਖੇਸ ਦੇ ਤਾਕਿ ਮੈਂ ਮੂੰਹ ਢੱਕ ਕੇ ਤੇਰੀ ਬੰਦਗੀ ਕਰਦਾ ਰਹਾਂ।

*ਖਾਟ ਮਾਂਗਉ ਚਉਪਾਈ॥*
*ਸਿਰਹਾਨਾ ਅਵਰ ਤੁਲਾਈ॥*
*ਊਪਰ ਕਉ ਮਾਂਗਉ ਖੀਂਧਾ॥*
*ਤੇਰੀ ਭਗਤਿ ਕਰੈ ਜਨੁ ਥੀਂਧਾ॥*

(ਅੰਗ ੬੫੬)

ਤੇਰੀ ਭਗਤੀ ਕਰਾਂ। ਉਹਨਾਂ ਨੇ ਭਗਤੀ ਮੰਗੀ। ਰੁੱਖ ਨੂੰ ਲੱਗਾ ਹੋਇਆ ਫਲ ਜਿਸ ਦਿਨ ਪੱਕ ਜਾਏ ਤਾਂ ਮਾਲੀ ਨੂੰ ਕਈ ਵਾਰੀ ਤੋੜਨ ਦੀ ਲੋੜ ਨਹੀਂ ਪੈਂਦੀ, ਉਹ ਆਪਣੇ ਆਪ ਹੀ ਟਾਹਣੀ ਤੋਂ ਟੁੱਟ ਜਾਂਦਾ ਹੈ। ਬਸ ਇਕ ਗੱਲ ਚੇਤੇ ਰੱਖੀਂ, ਜਦੋਂ ਤੇਰੇ ਕੇਸ ਚਿੱਟੇ ਹੋ ਜਾਣ ਤਾਂ ਤੈਨੂੰ ਧੂ ਕੇ ਨਾ ਖਿੱਚਣ ਕਿ ਮਾਇਆ ਦਾ ਖਹਿੜਾ ਛੱਡ। ਰੱਬ ਮੇਹਰ ਕਰੇ, ਕੇਸ ਚਿੱਟੇ ਹੋਣ 'ਤੇ ਆਪਣੇ ਆਪ ਤੂੰ ਪਰਿਵਾਰ ਦੇ ਮੋਹ ਦੀਆਂ ਤੰਦਾਂ ਤੋਂ ਵੱਖ ਹੋ ਜਾਏਂ। ਪਰ ਇਹ ਕੁਦਰਤੀ ਖੇਡ ਹੈ ਕਿ ਬੰਦਾ ਜਿਉਂ ਜਿਉਂ ਬੁੱਢਾ ਹੁੰਦਾ ਹੈ, ਤਿਉਂ ਤਿਉਂ ਟਾਹਣੀ ਨੂੰ ਘੁੱਟ ਕੇ ਫੜਦਾ ਹੈ। ਰਾਏ ਬੁਲਾਰ ਨੂੰ ਇਕੋ ਗੱਲ ਕਹੀ, ਜਿਸ ਦਿਨ ਆਪਣੀ ਸ਼ਕਤੀ, ਆਪਣੀ ਤਾਕਤ ਮੁੱਕ ਜਾਏ, ਉਸ ਦਿਨ ਤੂੰ ਅਰਦਾਸ ਕਰੀਂ।

ਸਮਾਂ ਲੰਘਿਆ। ਹਜ਼ੂਰ ਤਲਵੰਡੀ ਆਉਂਦੇ ਰਹੇ, ਪਰ ਜਦੋਂ ਆਉਣਾ, ਰਾਏ ਬੁਲਾਰ ਨੂੰ ਪਤਾ ਲੱਗ ਜਾਣਾ, ਉਦੋਂ ਫ਼ੋਨ ਨਹੀਂ ਸਨ। ਲੋਕੋ ! ਤਰਕ ਨਾ ਕਰਿਉ, ਮੇਰੇ ਬਾਬੇ ਦੀਆਂ ਖੇਡਾਂ ਨੂੰ ਕੌਣ ਜਾਣ ਸਕਦਾ ਹੈ। ਗੁਰੂ ਨੂੰ ਕੋਈ ਵੱਡਾ ਕਹਿੰਦਾ ਹੈ। ਉਸਨੂੰ ਕਈ ਕਾਫ਼ਰ ਕਹਿੰਦੇ ਹਨ। ਉਸਨੂੰ ਮਨਮੱਤੀ ਕਹਿੰਦੇ ਹਨ। ਉਸਨੂੰ ਦੇਹ ਦੀ ਪੂਜਾ ਕਰਨ ਵਾਲਾ ਕਹਿੰਦੇ ਹਨ, ਪਰ ਮੇਰੇ ਬਾਬੇ ਨਾਨਕ ਨੇ ਕਿਹਾ ਕਿ ਘਬਰਾ ਨਾ, ਤੂੰ ਜਿੰਨਾ ਗੁਰੂ ਨੂੰ ਵੱਡਾ ਕਹਿ ਸਕਦਾ ਹੈਂ, ਰੱਜ ਕੇ ਵਡਿਆਈਆਂ ਕਰੀਂ, ਪਰ ਇਕ ਗੱਲ ਚੇਤੇ ਰੱਖੀਂ ਕਿ ਜਿੰਨਾ ਗੁਰੂ ਨੂੰ ਵੱਡਾ ਕਹੇਂਗਾ, ਰੱਬ ਉੱਨਾ ਤੈਨੂੰ ਵੱਡਾ ਕਰੇਗਾ।

*ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸ ਵਿਚਿ ਵਡੀਆ ਵਡਿਆਈਆ॥*

(ਆਸਾ ਦੀ ਵਾਰ)

ਇਹ ਵਡਿਆਈ ਵੀ ਉਸਨੂੰ ਸਮਝ ਪੈਂਦੀ ਹੈ-

*ਸਹਿ ਮੇਲੇ ਤਾ ਨਦਰੀ ਆਈਆ॥*

ਤੇ ਇਕੱਲੀ ਨਦਰੀ ਨਹੀਂ ਆਈਆਂ ਜਿਹੜੀਆਂ ਗੁਰੂ ਦੀਆਂ ਵਡਿਆਈਆਂ ਹਨ, ਸਿੱਖ ਕੋਲ ਆ ਸਕਦੀਆਂ ਹਨ-

*ਜਾ ਤਿਸੁ ਭਾਣਾ ਤਾ ਮਨਿ ਵਸਾਈਆ॥*
*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*
*ਸਹਿ ਤੁਠੈ ਨਉ ਨਿਧਿ ਪਾਈਆ॥*

(ਆਸਾ ਦੀ ਵਾਰ)

ਰਾਏ ਬੁਲਾਰ ਹਰ ਸਾਲ ਗੁਰੂ ਸਾਹਿਬ ਦੀ ਯਾਦ ਵਿਚ ਜੁੜਦਾ ਹੈ, ਪਰ ਮੁੱਦਤਾਂ ਬਾਅਦ ਗੁਰੂ ਆਉਂਦੇ ਹਨ ਤੇ ਰਾਏ ਬੁਲਾਰ ਪਿੰਡ ਤੋਂ ਬਾਹਰ ਖਲੋਂਦਾ ਹੈ। ਦੇਖੋ ਇਲਾਕੇ ਦਾ ਮਾਲਕ ਤੇ ਨੌਕਰਾਂ ਨੂੰ ਕਹਿੰਦਾ ਹੈ ਕਿ ਮੇਰੇ ਦਿਲ ਦੇ ਸਾਈਂ ਨੇ ਆਉਣਾ ਹੈ। ਉਸ ਨੂੰ ਜੀ ਆਇਆਂ ਕਹਿਣ ਲਈ ਪਿੰਡ ਤੋਂ ਬਾਹਰ ਆਇਆ।

ਇਕ ਸ਼ਬਦ ਲਿਖਿਆ ਹੈ ਵਿਦਵਾਨ ਨੇ। ਅੱਜ ਰਾਏ ਬੁਲਾਰ ਦਾ ਤਨ ਰਹਿ ਗਿਆ ਹੈ। ਇਸਨੂੰ ਇਕੱਲੇ ਜਜ਼ਬਾਤ ਨਾ ਸਮਝਿਉ। ਲੱਤਾਂ ਨਹੀਂ ਚੱਲਦੀਆਂ, ਪੈਰ ਨਹੀਂ ਚੱਲਦੇ, ਹੱਥ ਨਹੀਂ ਚੱਲਦੇ, ਤਾਕਤ ਨਹੀਂ ਤੇ ਅੱਜ ਅਰਦਾਸ ਕਰਦਾ ਹੈ ਬਾਬਾ ! ਅੱਜ ਕੋਈ ਬੱਲ ਨਹੀਂ ਰਹਿ ਗਿਆ। ਕ੍ਰਿਪਾ ਕਰ, ਕਬਰ ਵਿਚ ਜਾਣ ਤੋਂ ਪਹਿਲਾਂ ਆਪਣੀ ਗੋਦ ਦਾ ਪਿਆਰ ਬਖ਼ਸ਼ ਦੇ। ਅੱਜ ਸ਼ਬਦ ਨਹੀਂ ਸਨ, ਆਵਾਜ਼ ਨਹੀਂ ਸੀ, ਪਰ ਅੱਜ ਘੜੀ ਪਿਛੋਂ ਉਸ ਦੀਆਂ ਅੱਖਾਂ ਵਿਚੋਂ ਪਾਣੀ ਵੱਗਦਾ ਹੈ। ਨੌਕਰ ਪਾਣੀ ਪੂੰਜਦੇ ਹਨ ਤੇ ਜਦੋਂ ਰਾਏ ਬੁਲਾਰ ਜੀ ਤੋਂ ਕੁਝ ਪੁੱਛਣਾ ਚਾਹੁੰਦੇ ਹਨ ਤਾਂ ਕੁਝ ਨਹੀਂ ਬੋਲਦੇ। ਉਸਦੇ ਸ਼ਬਦ ਵੀ ਕੋਈ ਨਹੀਂ ਅਰਦਾਸ ਦੇ, ਸਿਰਫ਼ ਅੱਖਾਂ ਦਾ ਪਾਣੀ ਹੈ ਤੇ ਪਾਣੀ ਦੀਆਂ ਬੂੰਦਾਂ ਬਾਬੇ ਨਾਨਕ ਦੇ ਚਰਨਾਂ 'ਤੇ ਜਾ ਡਿੱਗੀਆਂ। ਆਤਮਾ ਦੀ ਅਰਦਾਸ ਹੈ। ਹਜ਼ੂਰ ਦੇ ਚਰਨਾਂ ਵਿਚ ਪਾਣੀ ਦੀਆਂ ਬੂੰਦਾਂ ਗਈਆਂ ਤੇ ਸੱਚੀ ਸਰਕਾਰ ਨੇ ਤਿਆਰੀ ਕੀਤੀ ਤੇ ਅੱਜ ਆਪਣੇ ਘਰ ਨਹੀਂ ਗਏ, ਸਿੱਧੇ ਰਾਏ ਬੁਲਾਰ ਦੇ ਘਰ ਪਹੁੰਚੇ।

ਇਤਿਹਾਸ ਕਹਿੰਦਾ ਹੈ ਕਿ ਬਜ਼ੁਰਗ ਦੀਆਂ ਅੱਖਾਂ ਦੇ ਭਰਵਟਿਆਂ ਦੇ ਕੇਸ ਚਿੱਟੇ ਸਨ। ਲੰਮੇਰੇ ਕੇਸ ਹੋਣ ਕਰਕੇ ਅੱਖਾਂ ਢੱਕੀਆਂ ਹਨ। ਹੁਣ ਸਾਈਂ ਅੰਦਰ ਆਵੇ ਤਾਂ ਹਿਰਦੇ ਨੂੰ ਆਪਣੇ ਆਪ ਹੀ ਚਾਉ ਮਹਿਸੂਸ ਹੁੰਦਾ ਹੈ। ਚੇਤੇ ਰੱਖਿਉ, ਸੂਰਜ ਚੜ੍ਹੇਗਾ ਤਾਂ ਕਿਰਨਾਂ ਦਾ

ਨਿੱਘ ਆਪਣੇ ਆਪ ਆਵੇਗਾ, ਪਹਾੜ ਨੂੰ ਜਾਉਗੇ ਤਾਂ ਠੰਢੀਆਂ ਹਵਾਵਾਂ ਆਪਣੇ ਆਪ ਆਉਣਗੀਆਂ। ਕੀ ਹੋਇਆ ਜੇ ਤਨ ਨਹੀਂ ਚੱਲਦਾ, ਪਰ ਉਸਦਾ ਸੱਚਾ ਸਾਈਂ ਆਇਆ ਹੈ ਤਾਂ ਮਨ ਨੂੰ ਆਪਣੇ ਆਪ ਪਤਾ ਲੱਗ ਗਿਆ। ਧੰਨ ਗੁਰੂ ਨਾਨਕ ਸਾਹਿਬ ਕੋਲ ਗਏ। ਸੀਨੇ ਨਾਲ ਲਾਇਆ, ਹੱਥਾਂ ਵਿਚ ਹੱਥ ਲਿਆ ਤੇ ਕਹਿਣ ਲੱਗੇ, ਤੁਹਾਡੀਆਂ ਅੱਖਾਂ ਵਿਚ ਪਾਣੀ ਕਿਉਂ ਹੈ ? ਤੁਸੀਂ ਯਾਦ ਕੀਤਾ, ਅਸੀਂ ਆ ਗਏ। ਉਥੇ ਉਹ ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਖ਼ੁਸ਼ੀ ਵੀ ਹੈ ਤੇ ਉਦਾਸੀ ਵੀ। ਹਜ਼ੂਰ ਨੇ ਕਿਹਾ, ਸੁਰਤ ਨਾ ਡਿੱਗਣ ਦਿਉ। ਕਹਿਣ ਲੱਗੇ, ਉਦਾਸੀ ਸੁਰਤ ਨਹੀਂ ਦੇਖਦੀ ਪਈ। ਖ਼ੁਸ਼ੀ ਇਸ ਗੱਲ ਦੀ ਹੈ ਕਿ ਦੁਨੀਆਂ ਦੇ ਲੋਕੋ ! ਮੇਰੇ ਅੰਦਰ ਦੀ ਆਵਾਜ਼ ਮੇਰੇ ਮੁਰਸ਼ਦ ਦੇ ਚਰਨਾਂ ਵਿਚ ਪਹੁੰਚੀ ਤੇ ਉਦਾਸੀ ਇਸ ਗੱਲ ਦੀ ਕਿ ਅੱਗੇ ਤੁਸੀਂ ਆਉਂਦੇ ਸੀ ਤਾਂ ਪਿੰਡ ਤੋਂ ਬਾਹਰ ਮੈਂ ਜਾਂਦਾ ਸੀ 'ਜੀ ਆਇਆਂ' ਕਹਿਣ, ਪਰ ਅੱਜ ਤੁਸੀਂ ਆ ਗਏ ਤੇ ਮੈਂ ਮੰਜੇ ਤੋਂ ਉੱਠ ਕੇ ਮੱਥਾ ਨਹੀਂ ਟੇਕ ਸਕਿਆ। ਇੰਨੀ ਕ੍ਰਿਪਾ ਕੀਤੀ ਤਾਂ ਮੇਹਰ ਕਰੋ। ਕੀ ? ਆਪਣੇ ਮੁਬਾਰਕ ਚਰਨ ਮੇਰੇ ਮੱਥੇ 'ਤੇ ਲਗਾ ਦਿਉ, ਕਿਉਂਕਿ ਮੈਂ ਆਪ ਜੀ ਨੂੰ ਸੱਜਦਾ ਨਹੀਂ ਕਰ ਸਕਦਾ, ਪਰ ਆਪਣੇ ਚਰਨ ਹੀ ਮੇਰੇ ਮਸਤਕ 'ਤੇ ਲਗਾ ਦਿਉ।

ਦੇਖੋ, ਇਹ ਸਾਖੀ ਸੁਣਾਉਣ ਦਾ ਭਾਵ ਕੇਵਲ ਇੰਨਾ ਸੀ ਕਿ ਕਿਤੇ ਵੀ ਅਰਦਾਸ ਜੇ ਅੰਦਰੋਂ ਭਿੱਜ ਕੇ ਕਰੋਗੇ ਤਾਂ ਗੁਰੂ ਅਰਦਾਸ ਸੁਣਦਾ ਹੈ। ਚੇਤੇ ਰੱਖੋ, ਅਰਦਾਸ ਉਦੋਂ ਕਬੂਲ ਹੁੰਦੀ ਹੈ ਜਦੋਂ ਬੰਦਾ ਨਿਆਸਰਾ ਹੋ ਜਾਂਦਾ ਹੈ। ਜਿੰਨੀ ਦੇਰ ਤੱਕ ਆਸਰੇ ਲੈ ਕੇ ਅਰਦਾਸ ਕਰੋਗੇ, ਕਦੀ ਅਰਦਾਸ ਨਹੀਂ ਸੁਣੀ ਜਾਣੀ, ਕਿਉਂਕਿ ਰੱਬ ਜਾਣਦਾ ਹੈ ਕਿ ਹੰਕਾਰੀ ਹੈ ਤੇ ਜਿਸ ਦਿਨ ਸਾਰਾ ਕੁਝ ਛੱਡ ਕੇ ਕਹਾਂਗੇ-

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥*

(ਅੰਗ ੭੫੭)

ਜਿਸ ਦਿਨ ਅਰਦਾਸ ਕਰਦਿਆਂ ਕਹਾਂਗੇ-

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*

(ਅੰਗ ੭੯੧)

ਕਿਸੇ ਦਾ ਕੋਈ, ਕਿਸੇ ਦਾ ਕੋਈ ਪਰ ਮੇਰੇ ਗ਼ਰੀਬ ਦਾ ਤੇਰੇ ਤੋਂ ਬਿਨਾ ਕੌਣ ਹੈ। ਸੱਚੀ-ਮੁੱਚੀ ਉਦੋਂ ਗੁਰੂ ਬਾਂਹ ਫੜਦਾ ਹੈ। ਗੁਰੂ ਅਰਦਾਸ ਸੁਣਦੇ ਹਨ।

ਅਰਦਾਸ ਦਾ ਜਨਮ ਸਾਡੇ ਜਨਮ ਤੋਂ ਪਹਿਲਾਂ ਹੋਇਆ ਹੈ ਤੇ ਅਰਦਾਸ ਵਿਚ ਅਸੀਂ ਕੁਝ ਮੰਗੀਏ ਗੁਰੂ ਦੇ ਚਰਨਾਂ ਵਿਚੋਂ। ਕੀ ? ਧਨ ਮੰਗੋ, ਪਦਾਰਥ ਮੰਗੋ ਪਰ ਇਹਨਾਂ ਨਾਲ ਕੀ ਬਣੇਗਾ ? ਬਹੁਤ ਕੁਝ ਬਣੇਗਾ। ਜੇ ਧਨ ਨਾ ਹੁੰਦਾ ਫਿਰ ਇਹ ਸੰਗਤ ਦਾ ਇਕੱਠ ਕਿਵੇਂ ਹੁੰਦਾ। ਇਕ ਉਸਨੇ ਜ਼ਰੀਆ ਬਣਾਇਆ ਹੈ, ਪਰ ਫ਼ਰਕ ਹੈ, ਇਕ ਮਨਿਆਰੀ ਦੀ ਦੁਕਾਨ ਤੋਂ ਸੁਹਾਗਣ ਵੀ ਸ਼ਿੰਗਾਰ ਦਾ ਸਾਮਾਨ ਖ਼ਰੀਦਣ ਜਾਂਦੀ ਹੈ, ਇਕ ਵੇਸਵਾ ਵੀ ਖ਼ਰੀਦਣ ਜਾਂਦੀ ਹੈ, ਪਰ ਦੋਨਾਂ ਦੇ ਖ਼ਰੀਦਣ ਵਿਚ ਬੜਾ ਫ਼ਰਕ ਹੈ। ਦੁਕਾਨ ਵੀ ਇਕੋ ਤੇ ਪੈਸਾ ਵੀ ਇਕੋ।



ਇਹੀ ਪੈਸਾ ਗੁਰੂ ਵਾਲੇ ਪਾਸੇ ਲਗਾਉਗੇ ਤਾਂ ਸੁਹਾਗਣ ਦਾ ਸ਼ਿੰਗਾਰ ਬਣੇਗਾ ਤੇ ਇਸੇ ਪੈਸੇ ਨੂੰ ਚੁੱਕ ਕੇ ਨਸ਼ੇ ਦੀਆਂ ਪੰਡਾਂ ਲੈ ਕੇ ਜਾਉਗੇ ਤਾਂ ਵੇਸਵਾ ਦਾ ਸ਼ਿੰਗਾਰ ਬਣੇਗਾ। ਅਸੀਂ ਅਰਦਾਸ ਵਿਚ ਮੰਗੀਏ ਕਿ

*ਮਾਂਗਉ ਰਾਮ ਤੇ ਇਕੁ ਦਾਨੁ॥*
*ਸਗਲ ਮਨੋਰਥ ਪੂਰਨ ਹੋਵਹਿ*

ਸਾਰੇ ਕੰਮ ਪੂਰੇ ਕਰ ਦੇ, ਪਰ-

*ਸਿਮਰਉ ਤੁਮਰਾ ਨਾਮ॥*

(ਅੰਗ ੬੮੨)

*ਚਰਨ ਤੁਮ੍ਹਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ॥*
*ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਹੁ॥ ੧॥*
*ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਹੰਤ ਪ੍ਰਭ ਜਾਪਣ॥*
*ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ॥*

(ਅੰਗ ੬੮੨)

ਅਰਦਾਸ ਕੀ ਮੰਗੀਏ? ਸਾਡੇ ਲੋਕ ਰੋਮ ਕੱਟਦੇ ਹਨ, ਇਹਨਾਂ ਰੋਮਾਂ ਨੂੰ ਉਹੀ ਜਾਣੇਗਾ, ਜਿਹੜਾ ਭਗਤੀ ਕਰੇਗਾ। ਭਾਈ ਨੰਦ ਲਾਲ 'ਤੇ ਜਿਸ ਦਿਨ ਹਜ਼ੂਰ ਤਰੁੱਠੇ, ਉਹਨਾਂ ਦੀ ਬਾਣੀ ਹੈ, ਕਹਿਣ ਲੱਗੇ ਕੁਝ ਮੰਗ ਤੇ ਭਾਈ ਸਾਹਿਬ ਨੇ ਕਿਹਾ ਇਕ ਕ੍ਰਿਪਾ ਕਰੋ ਜੇ ਤਰੁੱਠੇ ਹੋ ਤਾਂ ਇਹਨਾਂ ਦੀਦਿਆਂ ਨੂੰ ਉਹ ਰੋਸ਼ਨੀ ਦਿਉ ਕਿ ਜਿਸ ਪਾਸੇ ਦੇਖਾਂ ਗੁਰੂ ਗੋਬਿੰਦ ਸਿੰਘ ਜੀ ਦਿੱਸਣ। ਜੇ ਤਰੁੱਠੇ ਹੋ ਤਾਂ ਇਸ ਬੁੱਜੇ ਹੋਏ ਦਿਲ ਨੂੰ ਨਾਮ ਦਿਉ, ਇਸਦੇ ਵਿਚੋਂ ਰੂਹਾਨੀਅਤ ਦੀ ਫੁਲਵਾੜੀ ਪੈਦਾ ਹੋ ਸਕੇ। ਅੱਗੇ ਪਤਾ ਕੀ ਮੰਗਿਆ ? ਹੱਥ ਕੱਢ ਕੇ ਆਪਣੇ ਰੋਮ ਫੜ ਕੇ ਕਹਿਣ ਲੱਗੇ, ਜੇ ਤਰੁੱਠੇ ਹੋ ਤਾਂ ਇਕ ਜੀਭ ਥੋੜੀ ਪੈ ਗਈ ਹੈ, ਨਹੀਂ ਜੱਪਿਆ ਜਾਂਦਾ ਇਕੋ ਤੋਂ। ਇਹ ਇਕ ਇਕ ਰੋਮ ਨੂੰ ਜੀਭ ਲਗਾ ਦੇ ਤੇ ਕ੍ਰਿਪਾ ਕਰੀਂ, ਇਕ ਇਕ ਜੀਭ ਵਿਚੋਂ ਕਰੋੜਾਂ ਕਰੋੜਾਂ ਵਾਰੀ ਧੰਨ ਗੁਰੂ ਗੋਬਿੰਦ ਸਿੰਘ ਕਹਾਂ।

ਗੁਰਮੁਖੋ ! ਆਪਣੀ ਜ਼ਿੰਦਗੀ ਦੇ ਮਨੋਰਥ ਨੂੰ ਸਮਝੋ। ਸਾਰਿਆਂ ਨੇ ਪ੍ਰਮਾਤਮਾ ਦੇ ਘਰ ਵਿਚ ਜਾਣਾ ਹੈ। ਨਾ ਪੁੱਤਰ, ਨਾ ਧੀ, ਨਾ ਮਾਪੇ, ਕਿਸੇ ਨੇ ਨਾਲ ਨਹੀਂ ਜਾਣਾ। ਆਪਣੀ ਆਪਣੀ ਜ਼ਿੰਦਗੀ ਨੂੰ ਸੰਭਾਲੋ। ਇਹ ਜ਼ਿੰਦਗੀ ਬੜੀ ਕੀਮਤੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਬਾਣੀ ਪੜ੍ਹਨੀ ਸ਼ੁਰੂ ਕਰ ਦਿਉ। ਚੇਤੇ ਰੱਖਿਉ, ਇਸ ਤੋਂ ਬਿਨਾਂ ਬਹੁਤ ਡਾਂਗਾਂ ਫਿਰਨੀਆਂ ਹਨ। ਬਾਬਾ ਜੀ ਕਹਿੰਦੇ ਹਨ ਕਿ

*ਜਮ ਕਾ ਡੰਡੁ ਮੂੰਡ ਮਹਿ ਲਾਗੈ॥*
*ਖਿਨ ਮਹਿ ਕਰੈ ਨਿਬੇਰਾ॥* (ਅੰਗ ੪੮੦)

ਪਉੜੀ-

*ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥*
*ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥*
*ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥*
*ਸਿਰ ਲਗਾ ਜੰਮ ਡੰਡੁ ਤਾ ਪਛੁਤਾਨਿਆ॥*
*ਬਿਨ ਪੂਰੇ ਗੁਰਦੇਵ ਫਿਰੈ ਸੈਤਾਨਿਆ॥*

(ਅੰਗ ੭੦੭)

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਿਮਰਨ ਕਰੋ। ਜੇ ਤੁਸੀਂ ਸਿਮਰਨ ਨਾਲ ਜੁੜੋਗੇ ਤਾਂ ਰੱਬ ਬਹੁਤ ਮੇਹਰ ਕਰੇਗਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਜਿਨ੍ਾ ਸਤਿਗੁਰੁ ਪੁਰਖੁ ਨ ਸੇਵਿਓ

ਸਲੋਕ ਮਹਲਾ ੩

*ਜਿਨ੍ਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥*
*ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥*
*ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥*
*ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥*
*ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ॥*
*ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ॥ ੪੭॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਧੰਨ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨਾਂ ਨੂੰ, ਜੋ ਵੀਚਾਰ ਅਧੀਨ ਹਨ, ਸਰਵਨ ਕੀਤਾ ਹੈ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਮੁਬਾਰਕ ਬਚਨ ਵਿਚ ਦੋ ਗੱਲਾਂ ਸਾਨੂੰ ਦ੍ਰਿੜ੍ਹ ਕਰਾਈਆਂ ਹਨ। ਪਹਿਲਾ ਬਚਨ ਇਹ ਹੈ ਕਿ ਜਿਨ੍ਹਾਂ ਦਾ ਨਾਮ ਤਾਂ ਮਾਣਸ ਹੈ, ਮਨੁੱਖ ਹੈ, ਪਰ ਕਰਮ ਉਹਨਾਂ ਦੇ ਪਸ਼ੂਆਂ ਵਾਲੇ, ਢੋਰਾਂ ਵਾਲੇ ਹਨ। ਸਤਿਗੁਰੂ ਕਹਿੰਦੇ ਹਨ ਕਿ ਸਰੀਰਕ ਤੌਰ 'ਤੇ ਜ਼ਰੂਰ ਮਨੁੱਖ ਲੱਗਦੇ ਹਨ ਪਰ ਕਰਮ ਉਹ ਪਸ਼ੂਆਂ ਵਾਲੇ ਕਰਦੇ ਹਨ। ਉਹਨਾਂ ਅੰਦਰ ਨਾ ਪ੍ਰਭੂ ਦਾ ਗਿਆਨ, ਨਾ ਧਿਆਨ ਤੇ ਨਾ ਪ੍ਰਮਾਤਮਾ ਦੇ ਚਰਨਾਂ ਲਈ ਪ੍ਰੀਤ ਹੈ, ਇਸ ਕਰਕੇ ਉਹਨਾਂ ਨੂੰ ਪਸ਼ੂ ਕਿਹਾ। ਪਰ ਜਿਹੜੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਗੁਰਮੁਖ ਜੁੜੇ ਹਨ, ਆਤਮਿਕ ਤੌਰ 'ਤੇ ਉਹ ਜੀਅ ਰਹੇ ਹਨ। ਜੀਊਂਦੇ ਨੂੰ ਜੀਊਂਦਾ ਹੀ ਮਿਲਦਾ ਹੈ ਤੇ ਉਹ ਗੁਰਮੁਖ ਜਿਹੜੇ ਆਤਿਮਕ ਤੌਰ 'ਤੇ ਜੀਊਂਦੇ ਪਏ ਹਨ, ਉਹ ਪ੍ਰਮਾਤਮਾ ਦੀ ਦਰਗਾਹ ਵਿਚ ਸੋਹਣੇ ਹਨ। ਉਹਨਾਂ ਦੇ ਮੁਖ ਪ੍ਰਮਾਤਮਾ ਦੇ ਦਰ 'ਤੇ ਉਜਲੇ ਹਨ।

ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਦੇ ਅੰਦਰ ਪਹਿਲੀ ਗੱਲ ਸਾਨੂੰ ਇਹ ਦ੍ਰਿੜ੍ਹ ਕਰਵਾ ਦਿੱਤੀ ਕਿ ਜਿਨ੍ਹਾਂ ਨੇ ਮਨੁੱਖਾ ਤਨ

ਪ੍ਰਾਪਤ ਕਰਕੇ ਨਾ ਤਾਂ ਸਮਰੱਥ ਗੁਰੂ ਜੀ ਨੂੰ ਸੇਵਿਆ ਤੇ ਨਾ ਸਤਿਗੁਰੂ ਦੇ ਦਿੱਤੇ ਹੋਏ ਸ਼ਬਦ ਨੂੰ ਵੀਚਾਰਿਆ। ਸੰਸਾਰ 'ਤੇ ਉਹ ਜੀਅ ਕੇ ਵੀ ਗਏ, ਮਨੁੱਖਾਂ ਵਿਚ ਉਹਨਾਂ ਨੇ ਆਪਣਾ ਨਾਮ ਵੀ ਦਰਜ ਕਰਾਇਆ, ਖਾਧਾ-ਪੀਤਾ, ਹੰਢਾਇਆ, ਪਰ ਸਾਹਿਬ ਕਹਿੰਦੇ ਹਨ ਕਿ ਹਕੀਕਤ ਵਿਚ ਇਹੋ ਜਿਹੇ ਲੋਕਾਂ ਦੀ ਮਨੁੱਖਾ ਜੂਨ ਨਾ ਕਹੋ, ਪਸ਼ੂ ਹਨ, ਮੂਰਖ ਹਨ ਤੇ ਇਹ ਮੰਨ ਲਉ ਕਿ ਉਹ ਜੀਉਂਦੇ ਹੀ ਮਰੇ ਹੋਏ ਢੋਰ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਮਨੁੱਖ ਦਾ ਜਨਮ ਹੋਇਆ ਹੈ ਤੇ ਜਨਮ ਤੋਂ ਬਾਅਦ ਇਸ ਦੀ ਮੌਤ ਆ ਗਈ। ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਦੇ ਹਨ ਕਿ ਜਨਮ ਤੇ ਮੌਤ ਦੀ ਗੱਲ ਕਰ ਲੈਣੀ ਜਾਂ ਜਨਮ ਤੋਂ ਬਾਅਦ ਮੌਤ ਆ ਜਾਣੀ, ਕੀ ਮਨੁੱਖ ਦਾ ਜੀਵਨ ਸਿਰਫ਼ ਇੰਨਾ ਹੀ ਹੈ ? ਹਜ਼ੂਰ ਨੇ ਕਿਹਾ ਕਿ ਨਹੀਂ, ਜਨਮ ਤੋਂ ਲੈ ਕੇ ਮੌਤ ਦੇ ਦਰਮਿਆਨ ਜੋ ਪ੍ਰਮਾਤਮਾ ਨੇ ਤੈਨੂੰ ਜੀਵਨ ਦਿੱਤਾ, ਉਮਰ ਦਿੱਤੀ, ਉਸ ਉਮਰ ਵਿਚ ਤੂੰ ਕੀ ਕਮਾ ਕੇ ਗਿਆ। ਸੱਚ ਜਾਣੀ, ਅਸਲੀ ਤੇਰੀ ਜ਼ਿੰਦਗੀ ਜਨਮ ਤੋਂ ਲੈ ਕੇ ਮੌਤ ਦੇ ਦਰਮਿਆਨ ਜਿਹੜੇ ਦਿਨ ਤੂੰ ਬਤੀਤ ਕੀਤੇ, ਕਿਵੇਂ ਬਤੀਤ ਕੀਤੇ, ਉਸਦਾ ਨਾਮ ਹੀ ਅਸਲ ਵਿਚ ਜੀਵਨ ਹੈ।

ਮਨੁੱਖ ਦਾ ਜਨਮ ਹੋਇਆ, ਤੇ ਮੌਤ ਆਉਣੀ ਹੈ। ਹੈ ਇਹ ਮਨੁੱਖ, ਪਰ ਮਨੁੱਖਾਂ ਵਾਲੇ ਕਰਮ ਇਹ ਨਹੀਂ ਕਰ ਰਿਹਾ। ਪਹਿਲੀ ਗੱਲ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ ਕਿ ਹਰ ਇਕ ਮਨੁੱਖ ਦੇ ਸਰੀਰ ਦਾ ਧਰਤੀ 'ਤੇ ਆਉਣ ਦਾ ਜਾਂ ਇਸ ਜੂਨ ਵਿਚ ਆਉਣ ਦਾ ਪ੍ਰਯੋਜਨ ਕੀ ਹੈ। ਹਜ਼ੂਰ ਕ੍ਰਿਪਾਲੂ ਜੀ ਦਾ ਇਹ ਅੰਮ੍ਰਿਤ ਬਚਨ ਰੋਜ਼ ਸ਼ਾਮ ਨੂੰ ਪੜ੍ਹਦੇ ਹਾਂ ਕਿ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਅੰਗ ੩੭੮)

ਦੇਹੀ ਪ੍ਰਾਪਤ ਹੋਈ ਤੇ ਗੋਬਿੰਦ ਨੂੰ ਮਿਲਣ ਦੀ ਇਹ ਤੇਰੀ ਵਾਰੀ ਹੈ। ਮਨੁੱਖਾ ਦੇਹੀ ਦੇ ਆਉਣ ਦਾ ਮਕਸਦ ਕੀ ਹੈ ? ਭਾਈ ਨੰਦ ਲਾਲ ਜੀ ਨੇ ਬਹੁਤ ਸੋਹਣਾ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਹੇ ਪਿਆਰੇ ! ਤੇਰੇ ਸਿਮਰਨ ਦੀ ਤਾਂਘ, ਤੇਰੀ ਭਗਤੀ ਦੀ ਲੋਚਾ, ਅਬਾਦਤ ਦੀ ਤੇਰੇ ਅੰਦਰ ਜਿਹੜੀ ਖਿੱਚ ਸੀ, ਉਹ ਖਿੱਚ ਮੈਨੂੰ ਇਸ ਤਨ ਵਿਚ ਲੈ ਕੇ ਆਈ ਤੇ ਜੇ ਇਹ ਤਨ ਪ੍ਰਾਪਤ ਕਰਕੇ ਤੇਰੀ ਬੰਦਗੀ ਨਹੀਂ ਕਰਨੀ ਤਾਂ ਮੈਨੂੰ ਇਸ ਤਨ ਦੇ ਵਿਚ ਰਹਿਣ ਦਾ ਰੰਚਿਕ ਮਾਤਰ ਵੀ ਸ਼ੌਕ ਨਹੀਂ। ਕਿਉਂਕਿ ਮੇਰਾ ਜੋ ਪ੍ਰਯੋਜਨ ਹੈ, ਉਹ ਨਹੀਂ ਹੱਲ ਹੋ ਰਿਹਾ ਤੇ ਉਥੇ ਭਾਈ ਸਾਹਿਬ ਨੇ ਕਿਹਾ-

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ॥*

ਬੰਦਗੀ ਦੀ ਤੇਰੀ ਤੜਪ ਮੈਨੂੰ ਇਸ ਸਰੀਰ ਵਿਚ ਲੈ ਕੇ ਆਈ।

*ਵਗਰਨਾ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ॥*

ਜੇ ਮੈਂ ਇਸ ਦੇਹੀ ਵਿਚ ਰਹਿ ਕੇ ਤੇਰੀ ਭਗਤੀ ਨਹੀਂ ਕਰਨੀ ਤਾਂ ਹੇ ਪਿਆਰੇ ! ਮੈਨੂੰ ਇਸ ਸਰੀਰ ਵਿਚ ਰਹਿਣ ਦਾ ਚਾਅ ਨਹੀਂ। ਇਸਦਾ ਮਤਲਬ ਹੈ ਕਿ ਜੇ ਸਾਨੂੰ ਦੇਹੀ ਮਿਲੀ ਹੈ ਤਾਂ ਇਸ ਦਾ ਕੋਈ ਮਨੋਰਥ ਹੈ, ਜਿਸਨੂੰ ਇਨਸਾਨ ਦਿਨੋ ਦਿਨ ਭੁੱਲ ਗਿਆ ਹੈ। ਕ੍ਰਿਪਾਲੂ ਦਾਤਾ ਜੀ ਨੇ ਬਾਣੀ ਵਿਚ ਫੁਰਮਾਇਆ ਹੈ-

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ*

ਤੇਰੀ ਕ੍ਰਿਪਾ ਨਾਲ ਇਸ ਸਰੀਰ ਦੀ ਪ੍ਰਾਪਤੀ ਹੋਈ ਹੈ, ਪਰ ਪ੍ਰਾਪਤੀ ਮਕਸਦ ਨਹੀਂ। ਕਹਿਣ ਲੱਗੇ-

*ਦੇਹੁ ਦਰਸੁ ਹਰਿ ਰਾਇਆ॥*

(ਅੰਗ ੨੦੭)

ਹੇ ਪ੍ਰਭੂ ! ਤੁਸੀਂ ਮੈਨੂੰ ਦਰਸ਼ਨ ਦਿਉ। ਮੇਰੀ ਜ਼ਿੰਦਗੀ ਦਾ ਅਸਲ ਮਕਸਦ ਹੀ ਇਹ ਹੈ। ਹੁਣ ਬੰਦਿਆਂ ਨੂੰ ਮਨੁੱਖ ਵਾਲਾ ਸਰੀਰ ਤਾਂ ਮਿਲ ਗਿਆ, ਇਸਨੂੰ ਸੋਝੀ ਵੀ ਪ੍ਰਮਾਤਮਾ ਨੇ ਦੇ ਦਿੱਤੀ, ਪਰ ਕਰਤੂਤ ਬੰਦਾ ਬਣ ਕੇ ਪਸ਼ੂਆਂ ਵਾਲੀ ਕਰ ਰਿਹਾ ਹੈ।

*ਕਰਤੂਤਿ ਪਸੂ ਕੀ ਮਾਨਸ ਜਾਤ॥*

ਕਰਤੂਤਿ ਦਾ ਅੱਖਰੀ ਅਰਥ ਹੈ ਕੰਮ। ਬੰਦੇ ਦੀਆਂ ਕਰਤੂਤਾਂ ਪਸ਼ੂਆਂ ਵਾਲੀਆਂ ਹਨ ਤੇ ਭਾਵੇਂ ਜਾਤ ਇਸਦੀ ਮਨੁੱਖ ਵਾਲੀ ਹੈ।

*ਲੋਕ ਪਚਾਰਾ ਕਰੈ ਦਿਨੁ ਰਾਤਿ॥*

(ਅੰਗ ੨੬੭)

ਮਨੁੱਖ ਹੈ ਪਰ ਕਰਤੂਤ ਪਸ਼ੂਆਂ ਵਾਲੀ ਕਰ ਰਿਹਾ ਹੈ। ਇਥੇ ਇਕ ਪ੍ਰਸ਼ਨ ਉੱਠੇਗਾ ਕਿ ਮਨੁੱਖ ਹੋ ਕੇ ਪਸ਼ੂਆਂ ਵਾਲੇ ਕਰਮ ਕਿਹੜੇ ਹਨ ? ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ ਕਿ ਇਹ ਹੈ ਤਾਂ ਮਨੁੱਖ, ਪਰ ਕਰਮਾਂ ਕਰਕੇ ਇਹ ਪਸ਼ੂਆਂ ਤੋਂ ਵੀ ਭੈੜਾ ਹੈ। ਗੁਰੂ ਸਵਾਰੇ ਇਕ ਗੱਲ ਕਹਿੰਦੇ ਹਨ ਕਿ ਜਿਨ੍ਹਾਂ ਥਾਵਾਂ ਤੋਂ ਅਸੀਂ ਤੁਰ ਕੇ ਆਉਂਦੇ ਹਾਂ, ਕੁਦਰਤੀ ਤੌਰ 'ਤੇ ਜੋ ਕੁਝ ਅਸੀਂ ਅੱਖਾਂ ਨਾਲ ਦੇਖੀਏ, ਉਸ ਦਾ ਕੁਝ ਨਾ ਕੁਝ ਅੰਸ਼ ਮਾਤਰ ਸਾਡੇ ਅੰਦਰ ਟਿੱਕ ਜਾਂਦਾ ਹੈ। ਜੋ ਅਸੀਂ ਕੰਨਾਂ ਨਾਲ ਸੁਣਦੇ ਹਾਂ, ਉਸ ਦਾ ਸੁਣਨਾ ਵੀ ਕੁਝ ਨਾ ਕੁਝ ਸਾਡੇ ਅੰਦਰ ਟਿੱਕੇਗਾ। ਕਿਸੇ ਜਗ੍ਹਾ 'ਤੇ ਅਸੀਂ ਗਏ ਹਾਂ, ਉਥੇ ਆਪਣੇ ਨੇਤਰਾਂ ਦੇ ਨਾਲ ਅਸੀਂ ਉਥੋਂ ਦੇ ਰੰਗ ਤਮਾਸ਼ੇ ਨੂੰ ਦੇਖਿਆ, ਉਥੋਂ ਦੇ ਲੋਕਾਂ ਨੂੰ ਦੇਖਿਆ। ਵਾਪਿਸ ਪਰਤ ਕੇ ਜਦੋਂ ਆਏ ਹਾਂ ਤਾਂ ਭਾਵੇਂ ਉਹ ਲੋਕ, ਉਹ ਦ੍ਰਿਸ਼ ਬਾਹਰਮੁੱਖੀ ਦ੍ਰਿਸ਼ਟਮਾਨ ਰੂਪ ਵਿਚ ਸਾਡੇ ਤੋਂ ਓਹਲੇ ਹੋ ਗਏ, ਪਰ ਜੋ ਕੁਝ ਅਸੀਂ ਅੱਖਾਂ ਨਾਲ ਦੇਖਕੇ ਆਏ ਹਾਂ, ਜਦੋਂ ਅਸੀਂ ਇਕੱਲਿਆਂ ਬੈਠਕੇ ਦੇਖਾਂਗੇ ਤਾਂ ਉਸਦਾ ਕੁਝ ਨਾ ਕੁਝ ਸਾਡੇ ਅੰਦਰ ਟਿੱਕਿਆ ਹੋਵੇਗਾ।

ਕਿਸੇ ਸੱਜਣ ਦਾ ਚਲਾਣਾ ਹੋ ਗਿਆ। ਮੌਤ ਹੋ ਗਈ। ਉਸਨੂੰ ਆਪਣੀਆਂ ਅੱਖਾਂ ਨਾਲ ਅਸੀਂ ਹਸਪਤਾਲ ਵਿਚ ਦੇਖਿਆ। ਆਪਣੀਆਂ ਅੱਖਾਂ ਨਾਲ ਘਰ ਪਏ ਉਸਨੂੰ ਦੇਖਿਆ। ਹਾਲਾਂਕਿ ਉਸਦਾ ਸਰੀਰ ਬਿਲਕੁਲ ਸੜ ਕੇ ਖ਼ਤਮ ਹੋ ਚੁੱਕਾ ਹੈ, ਉਸਦਾ ਸੰਸਾਰ 'ਤੇ ਵਜੂਦ ਨਹੀਂ, ਪਰ ਜਦੋਂ ਉਸਦੀ ਯਾਦ ਆਈ ਤਾਂ ਯੱਕਲਖ਼ਤ ਜੋ ਕੁਝ ਅਸੀਂ ਅੱਖਾਂ ਨਾਲ ਦੇਖਿਆ ਸੀ, ਸਾਡੇ ਅੰਦਰ ਟਿੱਕਿਆ, ਸਾਡੀਆਂ ਅੱਖਾਂ ਦੇ ਸਾਹਮਣੇ ਉਹ ਦ੍ਰਿਸ਼ਟਮਾਨ ਹੋ ਗਿਆ। ਇਸ ਤਰ੍ਹਾਂ ਜੋ ਕੁਝ ਅਸੀਂ ਕੰਨਾਂ ਨਾਲ ਸੁਣਦੇ ਹਾਂ, ਮੰਨ ਲਉ ਦੋ ਘੰਟੇ ਕਿਸੇ ਨੂੰ ਸੁਣਿਆ। ਦੋ-ਤਿੰਨ ਘੰਟੇ ਤੋਂ ਬਾਅਦ ਸਾਰਾ ਤਾਂ ਨਹੀਂ, ਪਰ ਕੁਝ ਨਾ ਕੁਝ ਸੁਣਿਆ ਸਾਡੇ ਅੰਦਰ ਘਰ ਕਰ ਜਾਂਦਾ ਹੈ। ਜਦੋਂ ਕਿਤੇ ਅੰਦਰ ਥੋੜਾ ਜਿਹਾ ਫੁਰਨਾ ਉਸ ਪ੍ਰਤੀ ਬਣਦਾ ਹੈ ਤਾਂ ਉਸਦੇ ਸ਼ਬਦ ਸਾਡੇ ਅੰਦਰ ਗੂੰਜਣ ਲੱਗ ਜਾਂਦੇ ਹਨ। ਕਿਸੇ ਦੁਸ਼ਮਣ ਨੇ ਕਈ ਸਾਲ ਪਹਿਲਾਂ ਕੋਈ ਸ਼ਬਦ ਕਿਹਾ ਹੋਵੇ। ਭਾਵੇਂ ਉਹ ਬੰਦਾ ਚਲਾ ਵੀ ਜਾਏ, ਪਰ ਉਸਦੇ ਸ਼ਬਦ ਜਦੋਂ ਚੇਤੇ ਕਰੀਏ ਤਾਂ ਅੰਦਰ ਗੂੰਜਦੇ ਹਨ। ਇਹ ਕੇਵਲ ਇਸ ਜਨਮ ਦੀ ਖੇਡ ਹੈ। ਆਪਾਂ ਕਿਸੇ ਪੁਸਤਕ ਨੂੰ ਪੜ੍ਹਦੇ ਹਾਂ। ਮੰਨ ਲਉ ਉਦੋਂ ਧਿਆਨ ਨਾਲ ਦੋ-ਤਿੰਨ ਘੰਟੇ ਪੜ੍ਹੀਏ ਤਾਂ ਉਸ ਪੁਸਤਕ ਦੀਆਂ ਕੁਝ ਘਟਨਾਵਾਂ ਸਾਡੇ ਅੰਦਰ ਆਪਣੇ ਆਪ ਟਿੱਕ ਜਾਂਦੀਆਂ ਹਨ। ਕਦੀ ਕੋਈ ਬੰਦਾ ਉਸ ਕਿਤਾਬ ਦੀ ਗੱਲ ਕਰੇ ਤਾਂ ਅਚਨਚੇਤ ਸਾਨੂੰ ਉਸਦੇ ਵਿਚ ਲਿਖੇ ਲੇਖ ਆਪਣੇ ਆਪ ਚੇਤੇ ਆਉਣਗੇ। ਚੌਥੀ ਬੇਨਤੀ, ਅਸੀਂ ਕਿਸੇ ਜਗ੍ਹਾ 'ਤੇ ਗਏ। ਆਪਣਾ ਘਰ ਬਿਲਕੁਲ ਸਾਫ਼-ਸੁਥਰਾ ਹੈ। ਕਿਸੇ ਦੇ ਖੇਤ ਵਿਚ ਅਸੀਂ ਚਲੇ ਗਏ ਜਾਂ ਕਿਸੇ ਜ਼ਮੀਨ ਉੱਤੇ ਫੇਰਾ ਮਾਰਨ ਚਲੇ ਗਏ ਤੇ ਪਰਤ ਕੇ ਜਦੋਂ ਘਰ ਆਏ ਤਾਂ ਸਾਡੇ ਘਰ ਦੇ ਫ਼ਰਸ਼ ਉੱਤੇ ਮਿੱਟੀ ਦਾ ਰੰਗ ਕੁਝ ਹੋਰ ਹੈ। ਮਿੱਟੀ ਦੇ ਕੁਝ ਟੁੱਕੜੇ, ਗਾਰੇ ਦਾ ਕੁਝ ਹਿੱਸਾ ਜਾਂ ਉਸ ਮਿੱਟੀ ਦੇ ਨਿਸ਼ਾਨ ਸਾਡੇ ਘਰ ਦੇ ਫ਼ਰਸ਼ ਉੱਤੇ ਆ ਗਏ। ਹੁਣ ਜੇ ਕੋਈ ਕਹੇ ਕਿ ਸਾਡੇ ਘਰ ਵਿਚ ਫ਼ਰਸ਼ ਹੈ, ਇਹ ਮਿੱਟੀ ਕਿਥੋਂ ਆ ਗਈ ? ਅੱਗੋਂ ਉੱਤਰ ਮਿਲੇਗਾ ਕਿ ਜਿਨ੍ਹਾਂ ਗਲੀਆਂ ਵਿਚੋਂ, ਜਿਨ੍ਹਾਂ ਖੇਤਾਂ ਵਿਚੋਂ, ਜਿਸ ਜ਼ਮੀਨ 'ਤੇ ਅਸੀਂ ਪੈਰ ਰੱਖ ਕੇ ਤੁਰ ਕੇ ਆਏ ਹਾਂ, ਉਹ ਜ਼ਮੀਨ ਤਾਂ ਆਪ ਨਹੀਂ ਆਈ, ਪਰ ਜਿਹੜੀ ਉਥੇ ਧੂੜ ਜੰਮੀ ਸੀ, ਉਸ ਮਿੱਟੀ ਦੇ ਕਣ ਸਾਡੇ ਘਰ ਆਪਣੇ ਆਪ ਨਾਲ ਆ ਗਏ।

ਇਕ ਗੱਲ ਧਿਆਨ ਵਿਚ ਰੱਖੀਏ। ਜੇ ਬਾਹਰ ਦੀਆਂ ਇਹ ਚੀਜ਼ਾਂ ਚਲੀਆਂ ਜਾਣ ਤਾਂ ਆਪਣੀਆਂ ਯਾਦਾਂ, ਆਪਣੇ ਕੁਝ ਨਾ ਕੁਝ ਚਿੰਨ੍ਹ ਬੰਦੇ ਵਿਚ ਟਿਕਾਅ ਦਿੰਦੀ ਹੈ। ਜਿਨ੍ਹਾਂ ਜੂਨਾਂ ਵਿਚੋਂ ਸਾਡੀ ਜੀਵ-ਆਤਮਾ, ਸਾਡਾ ਅੰਦਰ ਸਫ਼ਰ ਕਰਦਾ ਆ ਰਿਹਾ ਹੈ, ਖਿਮਾ ਕਰਿਉ, ਉਹ ਜੂਨਾਂ ਬਾਹਰਮੁੱਖੀ ਸਾਡੇ ਕੋਲ ਨਹੀਂ, ਪਰ ਉਹਨਾਂ ਦੀਆਂ ਯਾਦਾਂ ਬੰਦੇ ਦੀ ਤਹਿ ਵਿਚ ਬੈਠੀਆਂ ਹੋਣੀਆਂ। ਜਿਹੜੇ ਇਸਦੇ ਅੰਦਰ ਉਹ ਸੰਸਕਾਰ ਸਨ, ਜਿਹੜੀਆਂ ਉਹ ਕਰਤੂਤਾਂ ਸਨ, ਜਿਹੜੇ ਉਸਦੇ ਅੰਦਰ ਦੇ ਫੁਰਨੇ ਸਨ, ਜਿਹੜੇ ਇਸਦੇ ਅੰਦਰ ਉਹ ਉੱਠਦੇ ਖ਼ਿਆਲ ਸਨ। ਮਨੁੱਖਾ ਦੇਹੀ ਜ਼ਰੂਰ ਮਿਲ ਗਈ ਪਰ ਚੇਤੇ ਰੱਖਿਉ, ਕਰਤੂਤ ਤੇ ਕਰਮ ਜਿਹੜੇ ਹਨ, ਉਹ ਪਿਛਲੀ ਜੰਮੀ ਹੋਈ ਧੂੜ ਫਿਰ ਇਸਦੇ ਸਾਹਮਣੇ ਆ ਗਈ।

ਸਰੀਰ ਮਨੁੱਖ ਦਾ ਮਿਲਿਆ ਹੈ, ਪਰ ਕਰਤੂਤਾਂ ਕਈ ਵਾਰੀ ਬੰਦਾ ਆਪਣੇ ਪਿਛਲੇ ਜਨਮਾਂ ਵਾਲੀਆਂ ਸ਼ੁਰੂ ਕਰ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਬਾਣੀ ਵਿਚ ਫੁਰਮਾਇਆ ਹੈ ਕਿ ਜਿਸਨੂੰ ਮਨੁੱਖਾ ਦੇਹੀ ਮਿਲ ਗਈ ਹੈ ਤੇ ਜੇਕਰ ਸਤਿਗੁਰੂ ਨਹੀਂ ਸੇਵਿਆ, ਜੇਕਰ ਬੰਦੇ ਨੇ ਸ਼ਬਦ ਦੀ ਵਿਚਾਰ ਨਹੀਂ ਕੀਤੀ, ਤਾਂ ਉਹ ਮਾਨੋ ਇਕ ਪਸ਼ੂ ਦੇ ਤੁੱਲ ਹੈ। ਕਈ ਥਾਵਾਂ ਅਜਿਹੀਆਂ ਆ ਜਾਂਦੀਆਂ ਹਨ ਜਿੱਥੇ ਮਨੁੱਖ ਡਿੱਗਦਾ ਹੋਇਆ ਪਸ਼ੂ ਤੋਂ ਵੀ ਨੀਵਾਂ ਚਲਾ ਜਾਂਦਾ ਹੈ ਤੇ ਪਸ਼ੂ ਕਈ ਵਾਰੀ ਕਰਮਾਂ ਕਰਕੇ ਇਸ ਤੋਂ ਉੱਪਰ ਆ ਜਾਂਦਾ ਹੈ।

ਅਸੀਂ ਬਾਣੀ ਵਿਚ ਸਾਰੇ ਪੜ੍ਹਦੇ ਹਾਂ ਕਿ 84 ਲੱਖ ਜੂਨਾਂ ਦਾ ਸਰਦਾਰ ਹੈ ਮਨੁੱਖ ਤੇ ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

(ਅੰਗ ੩੭੪)

ਇਹ ਸਰਦਾਰ ਹੈ। ਇਸ ਨੂੰ ਕਿਉਂ ਕਿਹਾ ਗਿਆ ਹੈ ਕਿ ਇਹ ਸਰਦਾਰ ਸਭ ਤੋਂ ਉੱਤਮ ਹੈ ? ਕੀ ਬੰਦੇ ਦੀ ਚਮੜੀ ਦਾ ਰੰਗ ਇੰਨਾ ਸੁੰਦਰ ਹੈ ਜਿਸ ਕਰਕੇ ਦੂਜੀਆਂ ਜੂਨਾਂ ਤੋਂ ਇਸ ਨੂੰ ਸਰਦਾਰ ਮੰਨਿਆ ਗਿਆ ? ਕੀ ਬੰਦੇ ਦੇ ਤਨ ਵਿਚ ਇੰਨਾ ਬੱਲ, ਇੰਨੀ ਤਾਕਤ ਹੈ ਕਿ ਇਸ ਦੀ ਤਾਕਤ ਕਰਕੇ ਇਸਦੇ ਸਾਹਮਣੇ ਝੁੱਕ ਕੇ ਸਾਰੇ ਇਸਨੂੰ ਸਰਦਾਰ ਕਹਿਣ ਲੱਗੇ ? ਕੀ ਇਸ ਮਨੁੱਖ ਦੇ ਤਨ ਅੰਦਰ ਦੂਜੀਆਂ ਜੂਨਾਂ ਨਾਲੋਂ ਕੁਝ ਵੱਧ ਸਮਰੱਥਾ ਸੀ ਕਿ ਜਿਸ ਕਰਕੇ ਇਸਨੂੰ ਸਰਦਾਰ ਕਹਿਣ ਲੱਗੇ ? ਉਹ ਇਕ ਬਚਨ ਕਹਿਣ ਲੱਗੇ ਕਿ ਨਾ ਤਾਂ ਮਨੁੱਖ ਸਰੀਰ ਸ਼ਕਲ ਸੂਰਤ ਕਰਕੇ, ਤਨ ਦੀ ਚਮੜੀ ਕਰਕੇ ਦੂਜੀਆਂ ਜੂਨਾਂ ਤੋਂ ਉੱਪਰ ਹੈ ਤੇ ਨਾ ਚੇਤੇ ਰੱਖਿਉ, ਮਨੁੱਖ ਤਾਕਤ ਕਰਕੇ ਦੂਜੀਆਂ ਜੂਨਾਂ ਤੋਂ ਉੱਪਰ ਹੈ। ਪਰ ਇਸਦੀ ਸਰਦਾਰੀ ਦਾ ਰਾਜ਼ ਕੀ ਹੈ ? ਜੇ ਅਸੀਂ ਕਹੀਏ ਕਿ ਤਨ ਦੀ ਚਮੜੀ ਕਰਕੇ ਬੰਦੇ ਦਾ ਤਨ ਬੜਾ ਸੋਹਣਾ ਹੈ, ਇਸਦੇ ਸੁਹੱਪਣ ਕਰਕੇ ਇਸਨੂੰ ਸਰਦਾਰ ਕਹਿ ਦਿੱਤਾ ਤੇ ਕਈ ਵਾਰੀ ਮੈਂ ਬੇਨਤੀ ਕਰਦਾ ਹਾਂ ਕਿ ਪ੍ਰਮਾਤਮਾ ਨੇ ਇਹੋ ਜਿਹੇ ਜੀਵ ਪੈਦਾ ਕੀਤੇ ਹਨ, ਜਿਨ੍ਹਾਂ ਦੇ ਤਨ ਦੀ ਚਮੜੀ ਦੇਖਕੇ ਬੰਦਾ ਬੜਾ ਪ੍ਰਭਾਵਿਤ ਹੋ ਜਾਂਦਾ ਹੈ। ਸੱਪ ਨੂੰ ਕਈ ਵਾਰੀ ਦੇਖੋ। ਸੱਪ ਉੱਪਰ ਕਿਸੇ ਨੇ ਪੇਂਟ ਤਾਂ ਨਹੀਂ ਕੀਤਾ। ਰੱਬ ਨੇ ਇੰਨਾ ਕੋਮਲ ਉਸਦਾ ਤਨ ਬਣਾਇਆ ਹੈ, ਕਈ ਤਰ੍ਹਾਂ ਦੇ ਰੰਗ ਉਸ ਦੀ ਉੱਪਰ ਵਾਲੀ ਚਮੜੀ ਵਿਚ ਭਰੇ। ਫਿਰ ਉਸਦਾ ਰੰਗ ਨਾ ਧੁੱਪ ਵਿਚ ਫੇਟ ਹੁੰਦਾ ਹੈ ਤੇ ਨਾ ਕਿਤੇ ਪਾਣੀ ਵਿਚ ਉਤਰਦਾ ਹੈ। ਮੋਰ ਨੂੰ ਕਦੀ ਕਿਸੇ ਨੇ ਫੜ ਕੇ ਇਸ਼ਨਾਨ ਨਹੀਂ ਕਰਾਇਆ। ਮੋਰ ਦੇ ਪੰਖ ਹਨ, ਉਹਨਾਂ ਪੰਖਾਂ ਉੱਪਰ ਕਦੀ ਕਿਸੇ ਪੇਂਟਰ ਨੇ ਮੋਰ ਦੇ ਬੱਚੇ ਨੂੰ ਜਨਮ ਤੋਂ ਬਾਅਦ ਰੰਗ ਨਹੀਂ ਦਿੱਤਾ। ਪ੍ਰਮਾਤਮਾ ਨੇ ਮੋਰ ਦੇ ਖੰਭਾਂ ਵਿਚ ਸੁਹੱਪਣ ਪੈਦਾ ਕਰ ਦਿੱਤੀ। ਬੇਅੰਤ ਛੋਟੀਆਂ-ਛੋਟੀਆਂ ਜਲ ਵਿਚ ਰਹਿਣ ਵਾਲੀਆਂ ਮੱਛੀਆਂ ਰੱਬ ਨੇ ਪੈਦਾ ਕੀਤੀਆਂ। ਬੰਦਾ ਸੋਨੇ ਦਾ ਸਰੀਰ ਬਣਾਉਂਦਾ ਮਰ ਜਾਂਦਾ ਹੈ ਤੇ ਰੱਬ ਨੇ ਮੱਛੀਆਂ ਵੀ ਸੁਨਹਿਰੇ ਰੰਗ ਦੀਆਂ ਪੈਦਾ ਕਰ ਦਿੱਤੀਆਂ। ਕਿਉਂ ਤੇਰੀ ਕਰਤੂਤ ਪਸ਼ੂਆਂ ਵਾਲੀ ਹੈ ਤੇ ਯਾਦ ਤੇਰੀ

ਮਨੁੱਖਾਂ ਵਾਲੀ ਹੈ ? ਤਨ ਕਰਕੇ ਤੂੰ ਸੋਹਣਾ ਹੈਂ। ਜੇ ਸਾਨੂੰ ਕੁਦਰਤ ਦੇਖਕੇ ਕਾਦਰ ਦੀ ਯਾਦ ਆ ਜਾਏ, ਫਿਰ ਵੀ ਕੁਝ ਖੱਟ ਜਾਵਾਂਗੇ।

ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ। ਕਹਿੰਦੇ ਹਨ ਇਕ ਚਿੱਤਰਕਾਰ ਤਸਵੀਰ ਬਣਾਉਂਦਾ ਹੈ। ਉਸਨੇ ਤਸਵੀਰ ਵਿਚ ਅਨੇਕਾਂ ਤਰ੍ਹਾਂ ਦੇ ਰੰਗ ਭਰੇ। ਜਦੋਂ ਅਸੀਂ ਤਸਵੀਰ ਨੂੰ ਦੇਖਦੇ ਹਾਂ, ਤਾਂ ਕਈ ਵਾਰੀ ਬੰਦੇ ਦਾ ਮੂੰਹ ਬਿਲਕੁਲ ਖੁੱਲ੍ਹਾ ਰਹਿ ਜਾਂਦਾ ਹੈ ਕਿ ਹੈਂ ! ਇਹੋ ਜਿਹੀ ਤਸਵੀਰ !! ਗੁਰੂ ਸਾਹਿਬ ਕਹਿੰਦੇ ਹਨ ਕਿ ਜਿਹੜੇ ਸਿਆਣੇ ਬੰਦੇ ਹਨ, ਉਹ ਤਸਵੀਰ ਨੂੰ ਦੇਖਕੇ ਪ੍ਰਸੰਨ ਹੁੰਦੇ ਹਨ, ਪਰ ਯੱਕਲਖ਼ਤ ਇਹ ਕਹਿੰਦੇ ਹਨ ਕਿ ਇਹ ਤਸਵੀਰ ਬਣਾਉਣ ਵਾਲਾ ਚਿੱਤਰਕਾਰ ਕੌਣ ਹੈ ? ਇਸਦਾ ਪਤਾ ਤਾਂ ਕਰੋ ਜਿਸਨੇ ਇੰਨੀ ਸੋਹਣੀ ਤਸਵੀਰ ਬਣਾ ਦਿੱਤੀ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਦੋਂ ਤੂੰ ਕਾਦਰ ਦੀ ਰਚੀ ਹੋਈ ਕੁਦਰਤ ਨੂੰ ਦੇਖਦਾ ਹੈਂ, ਤਾਂ ਇਸਦੇ ਵਿਚ ਅਨੇਕਾਂ ਰੰਗਾਂ ਦੇ ਜੀਵ ਹਨ। ਅਨੇਕਾਂ ਕਿਸਮਾਂ ਦੇ ਮਨੁੱਖ ਰੱਬ ਨੇ ਪੈਦਾ ਕੀਤੇ ਹਨ। ਇਹਨਾਂ ਤਸਵੀਰਾਂ ਨੂੰ ਦੇਖਕੇ, ਇਹਨਾਂ ਮੂਰਤੀਆਂ ਨੂੰ ਦੇਖਕੇ ਇਕੋ ਦੱਮ ਜਿਸ ਚਿੱਤਰਕਾਰ ਨੇ ਬਣਾਏ, ਉਸ ਦੇ ਸ਼ੁਕਰਾਨੇ ਵਿਚ ਜੁੜ ਜਾਇਆ ਕਰ। ਜਦੋਂ ਚਿੱਤਰਕਾਰ ਕੋਈ ਚਿੱਤਰ ਬਣਾਉਂਦਾ ਹੈ ਤੇ ਉਸਦੇ ਵਿਚ ਰੰਗ ਭਰਿਆ ਜਾਂਦਾ ਹੈ, ਪਰ ਸਮੇਂ ਦੇ ਨਾਲ ਉਹ ਰੰਗ ਉਤਰ ਵੀ ਸਕਦਾ ਹੈ। ਪ੍ਰਮਾਤਮਾ ਨੇ ਜਿਸ ਦਿਨ ਮੋਰ ਪੈਦਾ ਕੀਤਾ, ਇਹੋ ਜਿਹਾ ਰੰਗ ਭਰ ਦਿੱਤਾ ਕਿ ਉਸਨੇ ਪਰਤ ਕੇ ਕਦੀ ਇਹ ਚੇਂਜ ਨਹੀਂ ਕੀਤਾ। ਇਕੋ ਰੰਗ ਭਰਿਆ ਹੈ ਤੇ ਉਹ ਰੰਗ ਅੱਜ ਵੀ ਚੰਗਾ ਲੱਗ ਰਿਹਾ ਹੈ। ਅਸੀਂ ਤਾਂ ਬੜੇ ਰੰਗ ਬਦਲੇ ਹਨ, ਪਰ ਬੰਦੇ ਨੂੰ ਸੰਤੁਸ਼ਟੀ ਨਹੀਂ। ਚੇਤੇ ਰੱਖਿਉ, ਦੂਜੀਆਂ ਜੂਨਾਂ ਫਿਰ ਵੀ ਸੰਤੁਸ਼ਟ ਹਨ। ਮੋਰ ਨੇ ਕਦੀ ਨਹੀਂ ਕਿਹਾ ਕਿ ਮੇਰੇ ਖੰਭਾਂ ਦਾ ਰੰਗ ਬਦਲੋ, ਮੁੱਦਤਾਂ ਹੋ ਗਈਆਂ, ਮੈਂ ਇਹ ਰੰਗ ਨਹੀਂ ਪਸੰਦ ਕਰਦਾ। ਸੱਪਾਂ ਨੇ ਨਹੀਂ ਕਿਹਾ ਕਿ ਸਾਡੀ ਚਮੜੀ ਦਾ ਰੰਗ ਬਦਲ ਦਿਉ। ਰੰਗ-ਬਰੰਗੀਆਂ ਮੱਛੀਆਂ ਨੇ, ਰੰਗ-ਬਰੰਗੀਆਂ ਚਿੜੀਆਂ ਨੇ, ਰੰਗ ਬਰੰਗੇ ਜੀਵਾਂ ਨੇ ਕਦੀ ਨਹੀਂ ਕਿਹਾ ਕਿ ਸਾਡਾ ਰੰਗ ਬਦਲੋ ਪਰ ਇਕ ਬੰਦਾ ਹੀ ਹੈ ਜਿਹੜਾ ਸੰਤੁਸ਼ਟ ਨਹੀਂ। ਬੰਦਾ ਕਦੀ ਕੇਸ ਲਾਲ ਕਰ ਲੈਂਦਾ ਹੈ, ਕਦੀ ਪੀਲੇ ਕਰ ਲੈਂਦਾ ਹੈ, ਕਈ ਸੁਨਹਿਰੀ ਕਰ ਲੈਂਦਾ ਹੈ, ਕਦੀ ਕਾਲੇ ਕਰ ਲੈਂਦਾ ਹੈ। ਅਸਲ ਵਿਚ ਬੰਦੇ ਦੇ ਖਿੰਡੇ ਹੋਣ ਦਾ ਕਾਰਨ ਹੀ ਇਸਦੇ ਬਾਹਰ ਦੇ ਸਰੀਰ ਦਾ ਹਾਵ ਭਾਵ ਹੈ। ਬਾਬਾ ਜੀ ਨੇ ਕਿਹਾ ਹੈ-

*ਚਚਾ ਰਚਿਤ ਚਿਤ੍ਰ ਹੈ ਭਾਰੀ॥*

ਉਸ ਚਿੱਤਰਕਾਰ ਨੇ ਸੋਹਣੀ ਕੁਦਰਤ, ਸੋਹਣਾ ਸੰਸਾਰ ਸਿਰਜ ਦਿੱਤਾ।

*ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*

ਕਹਿਣ ਲੱਗੇ ਤਸਵੀਰ ਨੂੰ ਛੱਡ ਕੇ ਤਸਵੀਰ ਬਣਾਉਣ ਵਾਲੇ ਨੂੰ ਚੇਤੇ ਕਰ। ਉਸਦੇ ਬੁਰਸ਼ਾਂ ਨੂੰ ਨਮਸਕਾਰ ਕਰ, ਜਿਸਦੇ ਭਰੇ ਹੋਏ ਰੰਗ ਅੱਜ ਤੱਕ ਕਦੀ ਫਿੱਕੇ ਨਹੀਂ ਪਏ।

*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥*
*ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

(ਅੰਗ ੩੪੦)

ਜਿਸਨੇ ਸਭ ਕੁਝ ਚਿੱਤਰ ਦਿੱਤਾ, ਉਸ ਪ੍ਰਮਾਤਮਾ ਨੂੰ ਚੇਤੇ ਕਰ। ਕੀ ਅਸੀਂ ਸਰੀਰਕ ਚਮੜੀ ਕਰਕੇ 84 ਦੇ ਸਰਦਾਰ ਹਾਂ ? ਅਸੀਂ ਆਪਣੇ ਆਪ ਨੂੰ ਜਿੰਨਾ ਮਰਜ਼ੀ ਉੱਚਾ ਕਹੀ ਜਾਈਏ। ਇਕ ਆਦਮੀ ਨੂੰ ਬੰਦ ਕਮਰਾ ਦੇ ਦਿਉ ਜਿਸਦੇ ਵਿਚ ਸਾਰਾ ਸੁੱਖ ਦਾ ਸਾਜ਼ੋ ਸਾਮਾਨ ਹੋਵੇ। ਕਿਨਕਾ ਮਾਤਰ ਵੀ ਉਥੇ ਮਿੱਟੀ ਨਾ ਹੋਵੇ। ਆਦਮੀ ਕੁਝ ਨਾ ਕਰੇ। ਸਾਰਾ ਦਿਨ ਚਿੱਟੀਆਂ ਚਾਦਰਾਂ ਵਿੱਛੀਆਂ ਹੋਈਆਂ ਹੋਣ ਤੇ ਬਿਸਤਰੇ 'ਤੇ ਲੇਟਿਆ ਰਹੇ। ਜੇ ਉਸ ਬੰਦੇ ਨੂੰ ਇੰਨੇ ਸੋਹਣੇ ਸੇਜ 'ਤੇ ਬਿਠਾ ਕੇ, ਚਾਰ ਪੰਜ ਦਿਨ ਉਸਨੂੰ ਇਸ਼ਨਾਨ ਕਰਨ ਲਈ ਪਾਣੀ ਨਾ ਦਿੱਤਾ ਜਾਵੇ ਤਾਂ ਫਿਰ ਬੰਦੇ ਦੀ ਚਮੜੀ ਵੱਲ ਝਾਤੀ ਮਾਰ ਕੇ ਦੇਖਿਓ, ਬੰਦੇ ਦੇ ਆਪਣੇ ਤਨ ਵਿਚੋਂ ਆਪ ਹੀ ਬਦਬੂ ਆਉਣ ਲੱਗ ਪੈਂਦੀ ਹੈ। ਕਾਰਨ ਕੀ ਹੈ ? ਤੈਨੂੰ ਜਦੋਂ ਸਾਰੇ ਸੁੱਖ ਦੇ ਸਾਮਾਨ ਦਿੱਤੇ, ਸੋਹਣੇ ਬਿਸਤਰੇ ਦਿੱਤੇ ਤੇ ਆਦਮੀ ਦੇ ਤਨ ਵਿਚੋਂ ਬਦਬੋ ਕਿਉਂ ? ਤੂੰ ਚਮੜੀ ਕਰਕੇ ਸੋਹਣਾ ਨਹੀਂ, ਅੱਠਾਂ ਪਹਿਰਾਂ ਪਿਛੋਂ ਤੂੰ ਇਸ਼ਨਾਨ ਨਾ ਕਰੇਂ ਤਾਂ ਤੇਰੇ ਤਨ ਵਿਚੋਂ ਵੀ ਬਦਬੂ ਆਉਂਦੀ ਹੈ, ਪਰ ਪਿਆਰਿਆ ! ਕਦੀ ਕਿਸੇ ਨੇ ਰੱਬ ਦੇ ਬਣਾਏ ਹੋਏ ਜੀਵਾਂ ਨੂੰ ਫੜ ਕੇ ਇਸ਼ਨਾਨ ਨਹੀਂ ਕਰਾਇਆ। ਕਦੀ ਛੇ ਮਹੀਨੇ ਬਾਅਦ ਚਾਰ ਬੂੰਦਾਂ ਬੱਦਲ ਦੀਆਂ ਪੈ ਜਾਣ ਤਾਂ ਗੱਲ ਵੱਖਰੀ ਹੈ, ਪਰ ਚੇਤੇ ਰੱਖੀਂ, ਉਹਨਾਂ ਦੀ ਚਮੜੀ ਵਿਚੋਂ ਤੇਰੀ ਤਰ੍ਹਾਂ ਛੇਤੀ ਬਦਬੂ ਨਹੀਂ ਆਉਂਦੀ।

ਤੂੰ ਆਪਣੇ ਆਪ ਨੂੰ 84 ਦਾ ਸਰਦਾਰ ਕਿਵੇਂ ਮੰਨੀ ਬੈਠਾ ਹੈਂ। ਚਮੜੀ ਕਰਕੇ ਤੇਰੇ ਤੋਂ ਜੀਵ ਬੜੇ ਸੁੰਦਰ ਹਨ। ਕੀ ਆਦਮੀ ਤਾਕਤ ਕਰਕੇ ਬਾਕੀ ਜੀਵਾਂ ਤੋਂ ਜ਼ਿਆਦਾ ਬਲਵਾਨ ਹੈ ? ਤਾਕਤ ਕਰਕੇ ਵੀ ਇਹ 84 ਦਾ ਸਰਦਾਰ ਨਹੀਂ। ਜੇ ਕਿਤੇ ਖ਼ਾਲੀ ਬੰਦੇ ਦੇ ਸਾਹਮਣੇ ਹਲਕਾ ਕੁੱਤਾ ਵੀ ਆ ਜਾਏ ਤਾਂ ਬੰਦਾ ਉਸ ਨਿੱਕੇ ਜਿਹੇ ਕੁੱਤੇ ਦਾ ਵੀ ਮੁਕਾਬਲਾ ਨਹੀਂ ਕਰ ਸਕਦਾ। ਨਿੱਕਾ ਜਿਹਾ ਸਪੋਲੀਆ ਆ ਜਾਏ ਤਾਂ ਬੰਦਾ ਉਸ ਸਪੋਲੀਏ ਦਾ ਵੀ ਮੁਕਾਬਲਾ ਨਹੀਂ ਕਰ ਸਕਦਾ। ਸਰੀਰਕ ਬੱਲ ਕਰਕੇ ਵੀ ਬੰਦਾ ਤਾਕਤ ਵਾਲਾ ਨਹੀਂ। ਕਿਹੜੀ ਖੇਡ ਰੱਬ ਨੇ ਇਸਨੂੰ ਦਿੱਤੀ ਹੈ, ਜਿਸਦੇ ਕਾਰਨ 84 ਦਾ ਸਰਦਾਰ ਹੈ ? ਬਸ ਰੱਬ ਨੇ ਇਕ ਬੁੱਧੀ ਤੇ ਇਕ ਚਿੰਤਨ ਸ਼ਕਤੀ ਇਸਨੂੰ ਦੇ ਦਿੱਤੀ, ਉਸ ਬੁੱਧੀ ਤੇ ਚਿੰਤਨ ਸ਼ਕਤੀ ਨਾਲ ਸਾਰੀ ਧਰਤੀ ਉੱਪਰ ਆਪਣਾ ਰਾਜ ਕਾਇਮ ਕਰ ਲਿਆ। ਇਸਦੇ ਕੋਲ ਅਕਲ ਵਾਲਾ ਖ਼ਾਨਾ ਹੈ, ਜਿਹੜਾ ਪਸ਼ੂ ਕੋਲ ਨਹੀਂ। ਇਸਦੇ ਕੋਲ ਚਿੰਤਨ ਕਰਨ ਦੀ ਸਮਰੱਥਾ ਹੈ, ਜਿਹੜੀ ਦੂਜੇ ਜੀਵ ਵਿਚ ਨਹੀਂ। ਪ੍ਰਮਾਤਮਾ ਨੇ ਇਸਦਾ ਮਾਨਸਿਕ ਵਿਕਾਸ ਕਰਕੇ ਇਸਨੂੰ ਕਹਿ ਦਿੱਤਾ ਕਿ ਤੂੰ ਸਭ ਤੋਂ ਉੱਚਾ ਚੌਰਾਸੀ ਦਾ ਸਰਦਾਰ ਹੈਂ ਤੇ ਜੇ ਪਿਆਰਿਉ ! ਮਨੁੱਖਾ ਦੇਹੀ ਲੈ ਕੇ ਅਸੀਂ ਆਤਮਿਕ ਵਿਕਾਸ ਨਹੀਂ ਕਰਦੇ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਫਿਰ ਤੂੰ ਪਸ਼ੂਆਂ ਤੋਂ ਵੀ ਨਖਿੱਧ

ਹੈਂ। ਜਦੋਂ ਕਿਸੇ ਬੰਦੇ ਦੇ ਅੰਦਰ ਵਿਕਾਰਾਂ ਦੀ ਜ਼ਹਿਰ ਘੁੱਲਦੀ ਹੈ ਤਾਂ ਕਹਿੰਦੇ ਹਨ ਉਦੋਂ ਜਿਹੜੀ ਸੱਪ ਵਾਲੀ ਜੂਨ ਵਿਚੋਂ ਨਿਕਲ ਕੇ ਆਇਆ ਹੈ, ਉਸਦੇ ਅੰਸ਼ ਇਸਦੇ ਅੰਦਰ ਪ੍ਰਗਟ ਹੁੰਦੇ ਹਨ। ਜਦੋਂ ਬੰਦਾ ਕਿਸੇ ਦੇ ਸਾਹਮਣੇ ਲਾਲਚ ਰੱਖ ਕੇ ਜਾਂਦਾ ਹੈ ਤਾਂ ਕਹਿੰਦੇ ਹਨ ਉਦੋਂ ਜਿਹੜਾ ਕੁੱਤੇ ਦੀ ਜੂਨ ਵਿਚੋਂ ਨਿਕਲ ਕੇ ਆਇਆ ਹੈ, ਉਹ ਅੰਸ਼ ਜਿਹੜਾ ਨਾਲ ਲੈ ਕੇ ਆਇਆ ਹੈ, ਉਹ ਕਰਤੂਤ ਕੂਕਰ ਵਾਲੀ ਪ੍ਰਗਟ ਹੋ ਜਾਂਦੀ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਅੰਗ ੪੧੧)

ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ-

*ਲਬੁ ਕੁਤਾ ਕੂੜੁ ਚੂਹੜਾ*

(ਅੰਗ ੧੫)

ਪਿਆਰਿਓ ! ਜੇ ਨਾਮ ਨਾ ਜੱਪਾਂਗੇ ਤਾਂ ਮੰਨ ਲਉ ਕਿ ਹੁਣ ਤਾਂ ਮਨੁੱਖਾ ਦੇਹੀ ਮਿਲੀ ਹੈ ਤੇ ਜੇ ਪਸ਼ੂ ਦੀ ਦੇਹੀ ਮਿਲ ਜਾਏ, ਫਿਰ ਬੰਦੇ ਦੀ ਹਾਲਤ ਕੀ ਹੋਵੇਗੀ। ਕਈ ਥਾਵਾਂ 'ਤੇ ਆ ਕੇ ਮਨੁੱਖ ਮਨੁੱਖ ਨਹੀਂ ਰਹਿੰਦਾ, ਸੱਚ ਜਾਣੋ, ਇਹ ਮਨੁੱਖਤਾ ਤੋਂ ਡਿੱਗ ਕੇ ਪਸ਼ੂ ਬਿਰਤੀ ਤੋਂ ਵੀ ਥੱਲੇ ਚਲਾ ਜਾਂਦਾ ਹੈ। ਕਬੀਰ ਸਾਹਿਬ ਜੀ ਦਾ ਇਕ ਸ਼ਬਦ ਤੁਸੀਂ ਪੜ੍ਹਦੇ ਹੋ ਕਿ ਜੇ ਪ੍ਰਮਾਤਮਾ ਦੀ ਭਗਤੀ ਨਾ ਕੀਤੀ, ਉਹਨਾਂ ਦੇ ਸ਼ਬਦ ਦੀ ਰਹਾਉ ਦੀ ਤੁੱਕ ਹੈ-

*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥*

(ਅੰਗ ੫੨੪)

ਹਜ਼ੂਰ ਨੇ ਪਹਿਲਾ ਬਚਨ ਕਿਹਾ ਕਿ ਅੱਜ ਤੂੰ ਮਨੁੱਖ ਹੈਂ, ਦੋ ਕੰਨ ਹਨ, ਦੋ ਅੱਖਾਂ ਹਨ, ਇਕ ਮੂੰਹ ਹੈ। ਜੇ ਮੰਨ ਲਿਆ ਜਾਏ ਤੈਨੂੰ ਬੈਲ ਦੀ ਜੂਨੀ ਮਿਲ ਜਾਏ, ਫਿਰ ਤੇਰੇ ਚਾਰ ਪੈਰ ਹੋਣਗੇ ਤੇ ਆਪਣੀ ਹਿਫ਼ਾਜ਼ਤ ਲਈ ਤੈਨੂੰ ਦੋ ਸਿੰਗ ਮਿਲਣਗੇ। ਮੂੰਹ ਤੇਰਾ ਬੜਾ ਵੱਡਾ ਹੋਵੇਗਾ, ਜੀਭ ਤੇਰੀ ਬੰਦੇ ਨਾਲੋਂ ਬੜੀ ਵੱਡੀ ਹੋਵੇਗੀ। ਪਰ ਚੇਤੇ ਰੱਖੀਂ ਮੂੰਹ ਕਰਕੇ ਤੂੰ ਗੂੰਗਾ ਹੋਵੇਂਗਾ। ਆਦਮੀ ਆਕਾਰ ਕਰਕੇ ਭਾਵੇਂ ਛੋਟਾ ਹੈ, ਇਸ ਨੂੰ ਪਿਆਸ ਲੱਗੇ ਤੇ ਨਿੱਕੀ ਜਿਹੀ ਇਸਦੀ ਜ਼ਬਾਨ ਉੱਚੀ ਬੋਲ ਕੇ ਕਹਿੰਦੀ ਹੈ, ਮੈਨੂੰ ਪਾਣੀ ਦਿਉ, ਪਿਆਸ ਨਾਲ ਮੈਂ ਤੜਪਦਾ ਪਿਆ ਹਾਂ। ਭੁੱਖ ਲੱਗੇ ਤਾਂ ਪੁਕਾਰ ਕੇ ਕਹਿੰਦਾ ਹੈ, ਮੈਨੂੰ ਭੁੱਖ ਲੱਗੀ ਹੈ, ਮੇਰੀ ਖ਼ੁਰਾਕ ਦਾ ਪ੍ਰਬੰਧ ਕਰੋ। ਇਸਨੂੰ ਕੋਈ ਦੁੱਖ ਹੋਵੇ ਤਾਂ ਉੱਚੀ ਉੱਚੀ ਕੁਰਲਾ ਕੇ ਆਪਣੇ ਦੁੱਖ ਨੂੰ ਪ੍ਰਗਟ ਕਰਦਾ ਹੈ ਤੇ ਜਿਨ੍ਹਾਂ ਨੇ ਪਸ਼ੂ ਰੱਖੇ ਹਨ, ਉਹਨਾਂ ਨੂੰ ਪਤਾ ਹੈ ਕਿ ਪਸ਼ੂ ਅੰਦਰ ਦੀ ਪੀੜਾ ਨਾਲ ਕਦੀ ਵਿਲਕੇਗਾ ਨਹੀਂ। ਮਰ ਜਾਏਗਾ, ਰੱਬ ਨੇ ਜੀਭ ਦਿੱਤੀ ਹੈ, ਪਰ ਜੀਭ ਵਿਚ ਸ਼ਬਦਾਂ ਦਾ ਜਨਮ ਨਹੀਂ। ਬੋਲ ਨਹੀਂ ਸਕਦਾ।

ਮਨੁੱਖ ਨੇ ਬੜਾ ਵਿਕਾਸ ਕੀਤਾ ਹੈ, ਪਰ ਚੇਤੇ ਰੱਖਿਉ, ਪਸ਼ੂ ਅੱਜ ਵੀ ਉਥੇ ਖਲੋਤਾ ਹੈ। ਸਤਿਯੁਗ ਵਿਚ ਜਿਹੜੇ ਕੁੱਤੇ ਭੌਂਕਦੇ ਸਨ, ਅੱਜ ਕਲਿਯੁਗ ਵਿਚ ਉਸੇ ਤਰ੍ਹਾਂ ਕੁੱਤੇ ਭੌਂਕਦੇ ਹਨ। ਜਿਹੜੀ ਬਿੱਲੀ ਅੱਜ ਤੋਂ ਕਈ ਯੁੱਗ ਪਹਿਲਾਂ ਮੀਉਂ-ਮੀਉਂ ਕਰ ਸਕਦੀ ਸੀ, ਅੱਜ ਵੀ ਉਸੇ ਤਰ੍ਹਾਂ ਕਰਦੀ ਹੈ। ਪਰ ਇਕ ਇਨਸਾਨ ਹੈ ਜਿਹੜਾ ਵਿਕਾਸ ਕਰਕੇ ਆਪਣੀ ਬੋਲੀ ਵਿਚ, ਆਪਣੀ ਸ਼ੈਲੀ ਵਿਚ, ਆਪਣੇ ਪਹਿਰਾਵੇ ਵਿਚ, ਆਪਣੇ ਖਾਣੇ ਵਿਚ ਦਿਨੋ-ਦਿਨ ਤਰੱਕੀ ਕਰ ਰਿਹਾ ਹੈ। ਸਾਹਿਬ ਕਹਿੰਦੇ ਹਨ-

*ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥*
*ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥ ੧॥*
*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥*

(ਅੰਗ ੫੨੪)

ਹਰੀ ਤੋਂ ਬਿਨਾਂ, ਬਿਰਾਨੇ ਦੇ ਅਰਥ ਹਨ ਬੇਗਾਨੇ। ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਤੂੰ ਬੇਗਾਨਾ ਬਲਦ ਬਣ ਜਾਏਂਗਾ। ਬੇਗਾਨੇ ਬਲਦ ਦੀ ਹਾਲਤ ਬੜੀ ਬੁਰੀ ਹੁੰਦੀ ਹੈ। ਉਸ ਉੱਪਰ ਜ਼ਿਮੀਂਦਾਰ ਤਰਸ ਨਹੀਂ ਖਾਂਦਾ। ਨੱਕ ਪਾਟ ਦਿੱਤੇ। ਜਿਹੜੇ ਕੰਧੇ ਸਨ, ਉਹ ਟੁੱਟ ਗਏ ਜਿੱਥੇ ਪੰਜਾਲੀ ਜੂੜਾ ਰੱਖਿਆ।

*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥ ੧॥ ਰਹਾਉ॥*

ਸਾਰਾ ਉਸਦਾ ਜਿਹੜਾ ਮੋਢਾ ਸੀ, ਉਸਦੀ ਗਰਦਨ ਸੀ, ਸੁੱਜ ਗਈ।

*ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥*

ਤੈਨੂੰ ਖਾਣ ਲਈ ਸੁੱਕੀ ਤੂੜੀ ਦਿੱਤੀ। ਸਾਰਾ ਦਿਨ ਜੰਗਲ ਵਿਚ ਭਟਕਦਾ ਹੈ ਤੇ ਜੰਗਲ ਵਿਚ ਇਸਦਾ ਪੇਟ ਵੀ ਨਹੀਂ ਭਰਦਾ। ਇਸ ਦਾ ਮਤਲਬ ਪਸ਼ੂ ਦੀ ਹਾਲਤ ਤਰਸਯੋਗ ਹੈ। ਅੱਜ ਹਜ਼ੂਰ ਕਹਿੰਦੇ ਹਨ-

*ਜਿਨਾ ਸਤਿਗੁਰੁ ਪੁਰਖੁ ਨ ਸੇਵਿਓ*

ਜਿਨ੍ਹਾਂ ਨੇ ਸਤਿਗੁਰੂ ਪੁਰਖ ਨੂੰ ਸੇਵਿਆ ਨਹੀਂ, ਸਿਮਰਿਆ ਨਹੀਂ

*ਸਬਦਿ ਨ ਕੀਤੋ ਵੀਚਾਰੁ॥*

(ਅੰਗ ੧੪੧੮)

ਗੁਰੂ ਸ਼ਬਦ ਦੀ ਵੀਚਾਰ ਨਹੀਂ ਕੀਤੀ। ਸਾਹਿਬ ਕਹਿੰਦੇ ਹਨ ਕਿ ਉਹ ਦਾਅਵੇ ਨਾਲ ਕਹਿਣਗੇ, ਅਸੀਂ ਸਰਦਾਰ ਹਾਂ, ਅਸੀਂ ਚੌਧਰੀ ਹਾਂ, ਅਸੀਂ ਹੁਕਮਰਾਨ ਹਾਂ ਪਰ ਮੇਰੇ ਬਾਬੇ ਨਾਨਕ ਸਾਹਮਣੇ ਗਏ ਤਾਂ ਆਪ ਕਹਿਣ ਲੱਗੇ-

*ਓਇ ਮਾਣਸ ਜੂਨਿ ਨ ਆਖੀਅਨਿ*

ਇਹਨਾਂ ਨੂੰ ਬੰਦੇ ਕਹਿਣਾ ਵੀ ਪਾਪ ਹੈ। ਕਿਉਂ ?–

*ਪਸੂ ਢੋਰ ਗਾਵਾਰ॥*

(ਅੰਗ ੧੪੧੮)

ਜੇ ਸਤਿਗੁਰੂ ਪੁਰਖ ਨਹੀਂ ਸੇਵਿਆ, ਸ਼ਬਦ ਦੀ ਵੀਚਾਰ ਨਹੀਂ ਕੀਤੀ ਤਾਂ ਉਹਨਾਂ ਨੂੰ ਬੰਦੇ ਵੀ ਨਾ ਕਹੋ, ਉਹ ਮਰੇ ਹੋਏ ਪਸ਼ੂ ਹਨ, ਗਾਵਾਰ ਹਨ।

*ਓਨਾ ਅੰਤਰਿ ਗਿਆਨੁ ਨ ਧਿਆਨੁ ਹੈ*

ਉਹਨਾਂ ਦੇ ਅੰਦਰ ਰੰਚਕ ਮਾਤਰ ਵੀ ਸੂਝ ਨਹੀਂ ਆਤਮਕ ਜੀਵਨ ਦੀ। ਇੰਨੀ ਉਮਰ ਲੰਘ ਗਈ, ਉਹਨਾਂ ਦੇ ਅੰਦਰ ਪ੍ਰਮਾਤਮਾ ਦੇ ਚਰਨਾਂ ਦਾ ਧਿਆਨ ਨਹੀਂ।

*ਹਰਿ ਸਉ ਪ੍ਰੀਤਿ ਨ ਪਿਆਰੁ॥*

ਉਹਨਾਂ ਦੇ ਹਿਰਦੇ ਵਿਚ ਰੱਬ ਦਾ ਪਿਆਰ ਨਹੀਂ।

*ਮਨਮੁਖ ਮੁਏ ਵਿਕਾਰ ਮਹਿ*

ਮਨਮੁਖ ਬੰਦੇ ਵਿਕਾਰਾਂ ਵਿਚ ਖੱਚਤ ਹੋ ਕੇ ਮਰ ਗਏ।

*ਮਰਿ ਜੰਮਹਿ ਵਾਰੋ ਵਾਰ॥*

ਬਾਰ ਬਾਰ ਮਰਦੇ ਹਨ, ਜੰਮਦੇ ਹਨ।

*ਜੀਵਦਿਆ ਨੋ ਮਿਲੈ ਸੁ ਜੀਵਦੇ*

ਜੀਉਂਦੇ ਨੂੰ ਜੀਉਂਦਾ ਮਿਲਦਾ ਹੈ, ਮਰਿਆਂ ਨੂੰ ਮਰਿਆ ਮਿਲਦਾ ਹੈ।

*ਹਰਿ ਜਗਜੀਵਨ ਉਰ ਧਾਰਿ॥*

ਜਿਨ੍ਹਾਂ ਨੇ ਜਗਤ ਦੇ ਜੀਵਨ ਪ੍ਰਮਾਤਮਾ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਲਿਆ ਹੈ। ਨਾਨਕ ਗੁਰਮੁਖਿ ਸੋਹਣੇ ਉਹ ਸੋਹਣੇ ਹਨ ਜਿਹੜੇ ਪ੍ਰਮਾਤਮਾ ਦੇ ਨਾਮ ਨੂੰ ਜੱਪਦੇ ਪਏ ਹਨ।

*ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ॥*

(ਅੰਗ ੧੪੧੮)

ਉਹ ਸੋਹਣੇ ਹਨ ਜਿਨ੍ਹਾਂ ਨੇ ਰੱਬ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ। ਰੱਬ ਨੇ ਬਣਾਇਆ ਮਨੁੱਖ, ਕਰਤੂਤ ਪਸ਼ੂ ਵਾਲੀ ਕਰਨੀ ਮਨੁੱਖ ਛੱਡ ਦੇਵੇ। ਹਾਂ, ਗੁਰੂ ਕੋਲ ਇੰਨੀ ਤਾਕਤ ਹੈ ਜੇ ਸ਼ਬਦ ਦੀ ਕਮਾਈ ਕਰੇਗਾ ਫਿਰ–

*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥*

(ਭਾਈ ਗੁਰਦਾਸ ਜੀ)

ਅੱਜ ਇੰਨੀਆਂ ਬੇਨਤੀਆਂ ਸਵੀਕਾਰ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸੰਪਾਦਕ



## ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ

ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ





























ISBN 81-7601-916-X



